ਾਸਕ ਵਰਿਆਮ ਅਗਸਤ ੧੯੯੧

ਜਿਲਦ ਨੰ: ੬ ਅੰਕ ਨੰ: ੧੦

ਸੰਪਾਦਕ ਜਗਦੀਸ਼ ਸਿਘ

ਮੂਲ ਪ੍ਰਤੀ ਕਾਪੀ : ੧-੫੦ ਰੁਪਿਆ
ਾਲਾਨਾ ਚੰਦਾ ਦੇਸ : ੧੫ ਰੁਪਏ
,, ,, ਵਿਦੇਸ਼ : ੯੦ ਰੁਪਏ (ਸਮੁੰਦਰੀ ਡਾਕ ਰਾਹੀਂ)
,, ,, ਵਿਦੇਸ਼ : ੧੫੦ ਰੁਪਏ (ਹਵਾਈ ਡਾਕ ਰਾਹੀਂ)
ਾਈਫ ਮੈਂਬਰਸ਼ਿਪ : ੩੦੦ ਰੁਪਏ ਕੇਵਲ ਦੇਸ ਵਿਚ

ਵਰਿਆਮ ਵਿਚ ਛਪੇ ਲੇਖਕਾਂ ਦੇ ਵਿਚਾਰਾਂ ਨਾਲ ਐਡੀਟਰ ਵਰਿਆਮ ਦਾ ਸਹਿਮਤ ਹੋਣਾ ਜ਼ਰੂਰੀ ਨਹੀਂ।

ਦਫਤਰ ਦਾ ਪਤਾ :
ਮਾਸਕ ਵਰਿਆਮ,
ਲਾਡੋਵਾਲੀ ਰੋਡ
ਜਲੰਧਰ—੧੪੪੦੦੧,
ਫੋਨ : ੭੨੫੦੪ ਪੀ, ਪੀ

Office Address
Monthly WARIAM
(Punjabi)
Ladowali Road
Jullundur-144001
Phone : 72504 PP

**ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ**

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪਤਰ ਨੰਬਰ ੩/੧-੭੭-ਐਡੀਫਰਚ, ਮਿਤੀ ੨-੩-੭੭ ਰਾਹੀਂ ਪੰਜਾਬ ਭਰ ਦੇ ਸਕੂਲਾਂ ਕਾਲਜਾਂ ਤੇ ਲਾਇਬ੍ਰੇਰੀਆਂ ਲਈ ਪ੍ਰਵਾਨ ਹੈ।

੧ਓ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# RAJPAL

## The Leading Name in Construction Machinery



CONCRETE MIXER 10/7 CFT



CONCRETE MIXER 7/5

Manufacturers of :

- **Concrete Mixers of all Sizes**
- **Pan Mixers**
- **Vibrators of all Types**
- **Tower Hoists**
- **Hydraulic Press**
- **Spare Parts of all Makes Concrete Mixers**

Phones : Office : 529033
Factory: 501973
Resi. : 505454

# BALWANT SINGH & SONS

Office : 4E/11 JHANDEWALA EXTN. NEW DELHI-10055

Factory : A 2/3, MAYA PURI, PHASE II Opp. C-70 NEW DELHI-11006

# ਅਲਵਿਦਾ ਸ. ਨਵਤੇਜ ਸਿੰਘ



ਅੰਤ ਉਤੇ ਉਹ ਹੀ ਹੋਇਆ ਜਿਸ ਦੇ ਕਿਆਸ ਤੋਂ ਦਿਲ ਕੰਬਦਾ ਸੀ। ਵਰਿਆਮ ਨੇ ਆਪਣੇ ਸੰਖੇਪ ਜਿਹੇ ਜੀਵਨ ਕਾਲ ਵਿਚ ਪ੍ਰੀਤਲੜੀ ਪਰਿਵਾਰ ਦਾ ਤੀਸਰਾ ਮਹਾਨ ਸਦਮਾ ਵੇਖਿਆ ਹੈ। ਮਾਤਾ ਜਗਜੀਤ ਕੌਰ ਤੇ ਸ੍ਰ. ਗੁਰਬਖ਼ਸ਼ ਸਿੰਘ ਦਾ ਵਿਛੋੜਾ ਭਾਵੇਂ ਦੁਖਦਾਈ ਸੀ ਪਰ ਸਹਿਜ ਸੀ ਅਤੇ ਸਮਾਂ ਪੁਗਾ ਕੇ ਸੀ। ਪਰ ਸ. ਨਵਤੇਜ ਸਿੰਘ, ਸ: ਗੁਰਬਖ਼ਸ਼ ਦੇ ਬਿੰਦੀ ਤੇ ਨਾਦੀ ਪੁਤਰ, ਪੰਜਾਬੀ ਦੇ ਪ੍ਰਸਿਧ ਕਹਾਣੀ-ਕਾਰ, 'ਮੇਰੀ ਧਰਤੀ ਮੇਰੇ ਲੋਕ' ਦੇ ਸਿਰਜਕ ਅਤੇ ਪ੍ਰੀਤਲੜੀ ਦੇ ਸੰਪਾਦਕ ਸਮੇਂ ਤੋਂ ਬਹੁਤ ਪਹਿਲਾਂ ਵੀ ਵਿਦਾ ਹੋਏ ਹਨ ਅਤੇ ਕੈਂਸਰ ਵਰਗੀ ਨਾ ਮੁਰਾਦ ਬੀਮਾਰੀ ਨਾਲ ਪੀੜਾ ਗ੍ਰਸਤ ਵੀ ਰਹੇ ਹਨ।

ਸ. ਨਵਤੇਜ ਸਿੰਘ ਨਾਲ ਸੰਪਾਦਕ ਵਰਿਆਮ ਦਾ ਕੁਝ ਸਮੇਂ ਤੋਂ ਨਿਜੀ ਸੰਪਰਕ ਵੀ ਰਿਹਾ ਹੈ। ਮੰਡੀ, ਸ੍ਰੀ ਜੀਵਨ ਨਗਰ, ਸ੍ਰੀ ਭੈਣੀ ਸਾਹਿਬ ਅਤੇ ਹੋਰ ਥਾਵਾਂ ਤੇ ਸਮਾਗਮਾਂ ਵਿਚ ਵੀ ਅਸੀਂ ਮਿਲਦੇ ਰਹੇ ਅਤੇ ਉਹ ਸਾਡੇ ਘਰ ਵੀ ਆਏ। ਸਾਡੇ ਛੋਟੇ ਬੱਚਿਆਂ ਨੂੰ ਉਹਨਾਂ ਦੀ ਨਿਘੀ ਘੁਟਣੀ ਤੇ ਮਿੱਠੀਆਂ ਗੱਲਾਂ ਅਜੇ ਵੀ ਯਾਦ ਨੇ। ਉਹ ਆਪ ਇਕ ਸਫਲ ਪਰਚੇ ਦੇ ਮਾਲਕ ਸੰਪਾਦਕ ਸਨ ਅਤੇ ਇਸ ਦੀ ਤਰੱਕੀ ਲਈ ਸੋਚਦੇ ਵਿਚਾਰਦੇ ਅਤੇ ਜਤਨ ਕਰਦੇ ਸਨ ਪਰ ਉਹ ਅਕਸਰ ਵਰਿਆਮ ਦੇ ਸਨੇਹੀਆਂ ਨੂੰ ਵਰਿਆਮ ਨੂੰ ਹੋਰ ਵਧੀਆ ਬਨਾਉਣ ਲਈ ਸਹਾਇਤਾ ਵਾਸਤੇ ਵੀ ਪ੍ਰੇਰਦੇ। ਇਥੋਂ ਤਕ ਕਿ ਉਹਨਾਂ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਵੀ ਇਸ ਮੰਤਵ ਵਾਸਤੇ ਕਿਹਾ ਸੀ। ਇਹ ਸ. ਨਵਤੇਜ ਸਿੰਘ ਦੀ ਉਦਾਰਤਾ ਅਤੇ ਮਹਾਨਤਾ ਸੀ।

ਕੈਂਸਰ ਦੇ ਰੋਗ ਨਾਲ ਪੀੜਤ ਉਹ ਚੰਡੀਗੜ ਪੀ. ਜੀ. ਆਈ ਵਿਚ ਰਹੇ ਅਤੇ ਫਿਰ ਟਾਟਾ ਇੰਸਟੀਚਯੂਟ ਬੰਬਈ ਵਿਚ ਇਕ ਆਪਰੇਸ਼ਨ ਰਾਹੀਂ ਉਹਨਾਂ ਦੀ ਮੁਕੰਮਲ ਜੀਭ ਬਾਹਰ ਕੱਢ ਦਿਤੀ ਗਈ। ਖੁਰਾਕ ਅਤੇ ਹੋਰ ਸਰੀਰਕ ਕ੍ਰਿਆਵਾਂ ਵਾਸਤੇ ਵੀ ਮਸਨੂਈ ਜੰਤਰ ਲਾਏ ਗਏ। ਇਹੋ ਜਿਹੀ ਹਾਲਤ ਦੀ ਸੋਚ ਆਉਣ ਤੇ ਵੀ ਦਿਲ ਘਾਬਰਦਾ ਹੈ। ਪਰ ਉਹ ਮਜ਼ਬੂਤ ਇਰਾਦੇ ਨਾਲ ਰਹੇ। ਸਨੇਹੀਆਂ ਨੂੰ ਮਿਲਦੇ ਗਿਲਦੇ, ਚਿੱਠੀਆਂ ਲਿਖਦੇ, ਪ੍ਰੀਤਲੜੀ ਲਈ ਵੀ ਲਿਖਦੇ ਰਹੇ, ਤਾਸ਼ ਖੇਲਦੇ ਰਹੇ ਤੇ ਸਨਬੰਧੀਆਂ ਮਿੱਤਰਾਂ ਦੀ ਦਿਲ ਰਖਾਈ ਵੀ ਕਰਦੇ ਰਹੇ। ਅੰਤਮ ਦਿਨੀਂ ਉਹ ਵਾਪਸ ਆਪਣੇ ਪਿੰਡ ਪ੍ਰੀਤਨਗਰ ਅੰਮ੍ਰਿਤਸਰ ਆ ਗਏ ਸਨ ਅਤੇ ਅੰਤਮ ਸਵਾਸ ੧੨ ਅਗਸਤ ੧੯੮੧ ਨੂੰ ਗੁਰੂਤੇਗ ਬਹਾਦਰ ਹਸਪਤਾਲ ਵਿਚ ਪੂਰੇ ਕੀਤੇ।

ਸ: ਨਵਤੇਜ ਸਿੰਘ ਦੇ ਬੇ-ਮੌਕੇ ਜਾਣ ਦਾ ਪੰਜਾਬੀ ਸਾਹਿਤ, ਪੰਜਾਬੀ ਜਗਤ ਨੂੰ ਬਹੁਟ ਘਾਟਾ ਪਿਆ ਹੈ ਅਤੇ ਸਾਡਾ ਇਕ ਨਿੱਜੀ ਹਮਦਰਦ ਜੀ ਖੁਸ ਗਿਆ ਹੈ। ਉਹਨਾਂ ਦੀ ਦੋਸਤੀ, ਉਹਨਾਂ ਦੀ ਪੁਰ ਖਲੂਸ ਸ਼ਖਸ਼ੀਅਤ ਦਾ ਹੀ ਇਹ ਮੁਲ ਸੀ ਕਿ ਸਤਿਗੁਰੂ ਜਗਜੀਤ ਸਿੰਘ ਜੀ ਵਦੇਸ਼ੀ ਦੌਰਿਆਂ ਅਤੇ ਦੇਸ਼ ਵਿਚਲੇ ਪੀਚਵੇਂ ਰੁਝੇਵਿਆਂ ਚੋਂ ਸਮਾਂ ਕੱਢ ਕੇ ਔਪਰੇਸ਼ਨ ਵਾਲੇ ਦਿਨ ਆਪ ਬੰਬਈ ਪੁਜੇ ਅਤੇ ਪ੍ਰੀਤ ਪਰਿਵਾਰ ਦੇ ਔਖੇ ਸਮੇਂ ਵਿਚ ਧੀਰਜ ਬਣਾਈ। ਆਸ਼ੀਰਵਾਦ ਦਿਤੀ ਅਤੇ ਬਦੇਸ਼ਾਂ ਵਿਚੋਂ ਵੀ ਹਰ ਤਰ੍ਹਾਂ ਦੀ ਪਹੁੰਚ ਕਰਕੇ ਅੰਗ ਸੰਗ ਰਹੇ।

ਸ: ਨਵਤੇਜ ਸਿੰਘ ਦੇ ਦੋਸਤਾਂ ਦਾ ਘੇਰਾ ਬਹੁਤ ਵਿਸ਼ਾਲ ਹੈ। ਪੰਜਾਬੀ ਜਗਤ ਵਿਚ ਉਹਨਾਂ ਦਾ ਆਪਣਾ ਵਿਸ਼ੇਸ਼ ਥਾਂ ਹੈ। ਉਹਨਾਂ ਦੀਆਂ ਅਨੇਕਾਂ ਕ੍ਰਿਤਾਂ ਵਦੇਸ਼ੀ ਬੋਲੀਆਂ ਵਿਚ ਵੀ ਅਨੁਵਾਦਤ ਹੋਈਆਂ; ਉਹ ਭਾਰਤੀ ਕਮਿਊਨਿਸਟ ਪਾਰਟੀ ਦੇ ਮੈਂਬਰ ਵੀ ਸਨ, ਦੇਸ਼ ਵਿਦੇਸ਼ ਵਿਚ ਉਹ ਬਹੁਤ ਘੁਮੇ ਫਿਰੇ ਵੀ ਸਨ, ਇਸ ਵਾਸਤੇ ਉਹਨਾਂ ਦਾ ਖਲਾਅ ਬਹੁਤ ਦੂਰ ਤਕ ਮਹਿਸੂਸ ਕੀਤਾ ਜਾ ਰਿਹਾ ਹੈ।

ਅਸੀਂ ਉਹਨਾਂ ਸਭਨਾਂ ਦੋਸਤਾਂ ਅਤੇ ਪਰਿਵਾਰ ਦੇ ਗਮ ਵਿਚ ਸ਼ਰੀਕ ਹੁੰਦੇ ਹੋਏ ਵਿਛੜੇ ਮਿੱਤਰ ਨੂੰ ਸ਼ਰਧਾਂਜਲੀ ਅਰਪਣ ਕਰਦੇ ਹਾਂ।

—ਜਗਦੀਸ਼ ਸਿੰਘ

# ਮੇਰੀ ਧਰਤੀ, ਮੇਰੇ ਲੋਕ

ਨਵਤੇਜ ਸਿੰਘ

1980 ਵਿਚ ਸਤੀ !

ਰਾਜਸਥਾਨ ਦੇ ਝੁਦਲੀ ਪਿੰਡ (ਜੈਪੁਰ ਤੋਂ 80 ਮੀਲ) ਦਾ ਬਾਈ ਵਰ੍ਹਿਆਂ ਦਾ ਰਾਮ ਸਿੰਘ, ਬੰਬਈ ਵਿਚ ਡਰਾਈਵਰੀ ਕਰਦਾ ਹੁੰਦਾ ਸੀ। ਉਹਨੂੰ ਤਪਦਿਕ ਦਾ ਰੋਗ ਲਗ ਗਿਆ, ਤੇ ਉਹਦੀ ਅਖ਼ੀਰ ਜੈਪੁਰ ਦੇ ਹਸਪਤਾਲ ਵਿਚ ਮੌਤ ਹੋ ਗਈ।

ਦੁਪਹਿਰ ਵੇਲੇ ਉਹਦੀ ਲਾਸ਼ ਉਹਦੇ ਪਿੰਡ ਪੁਜੀ। ਉਹਦੀ ਸੋਲਾਂ ਵਰ੍ਹਿਆਂ ਦੀ ਵਹੁਟੀ ਓਮ ਕੰਵਰ ਨੇ ਜਦੋਂ ਆਪਣੇ ਪਤੀ ਦੀ ਲਾਸ਼ ਆਪਣੇ ਘਰ ਦੀਆਂ ਬਰੂਹਾਂ ਵਿਚ ਵੇਖੀ ਤਾਂ ਉਹਨੇ ਇਕੋ ਧਾਹ ਮਾਰੀ, ਤੇ ਫੇਰ ਉਹ ਬੇਹੋਸ਼ ਹੋ ਗਈ।

ਸ਼ਾਮੀਂ 6 ਵਜੇ ਨੜੋਇਆ ਸਸਕਾਰ ਲਈ ਚੁਣੀ ਉਚੇਚੀ ਥਾਂ ਵਲ ਤੁਰ ਪਿਆ। ਅਧ ਵਿਚਾਲੇ ਨੜੋਇਆ ਜਵਾਨ ਵਿਧਵਾ ਨੇ ਰੋਕ ਦਿਤਾ, ਤੇ ਉਹਨੇ ਉਹ ਸੂਟਕੇਸ, ਜੋ ਉਹ ਹੁਣ ਤਕ ਚੁੱਕੀ ਲਿਆਈ ਸੀ, ਲਾਸ਼ ਦੇ ਨੇੜੇ ਭੋਂ ਉਤੇ ਰਖ ਦਿਤਾ।

ਅਵਾਈ ਹੈ ਕਿ 'ਸੂਟਕੇਸ' ਦਾ ਤਾਲਾ ਆਪਣੇ ਆਪ ਖੁਲ੍ਹ ਪਿਆ, ਤੇ ਫੇਰ ਵਿਧਵਾ ਨੇ ਜਿਹੜੇ ਕਪੜੇ ਪਾਏ ਹੋਏ ਸਨ, ਉਹ ਉਹਨੇ ਸਭਨਾਂ ਸਾਹਮਣੇ ਲਾਹ ਦਿਤੇ, ਤੇ ਸੂਟਕੇਸ ਵਿਚੋਂ ਕਢ ਕੇ ਉਹ ਕਪੜੇ ਪਾ ਲਏ, ਜਿਹੜੇ ਉਸ ਨੇ ਹੁਣ ਤੋਂ ਪਹਿਲਾਂ ਸਿਰਫ਼ ਇਕ ਵਾਰ ਹੀ ਪਾਏ ਸਨ—ਆਪਣੇ ਵਿਆਹ ਵਾਲੇ ਦਿਨ।

ਇਹ ਵੇਖ ਕੇ ਨੜੋਏ ਵਿਚਲੇ ਲੋਕਾਂ ਨੂੰ ਇਸ ਵੇਸ-ਵਟਾਣ ਦਾ ਮਹਤਵ ਉਜਾਗਰ ਹੋ ਗਿਆ ਤੇ ਜੰਗਲ ਦੀ ਅੱਗ ਵਾਂਗ ਖ਼ਬਰ ਆਲੇ ਦੁਆਲੇ ਖਿੰਡ ਗਈ। ਜਦੋਂ ਤਕ ਨੜੋਇਆ ਸਸਕਾਰ ਲਈ ਚੁਣੀ ਥਾਂ ਉਤੇ ਪੁਜਿਆ, ਸਾਰਾ ਪਿੰਡ ਉਥੇ ਜੁੜ ਚੁਕਿਆ ਸੀ—ਇਕ ਇਕ ਮਰਦ, ਇਕ ਇਕ ਤੀਵੀਂ, ਤੇ ਸਭ ਬੱਚੇ।

ਪਿੰਡ ਦੇ ਕਈ ਲੋਕੀਂ ਬੜੀ ਸ਼ਰਧਾ ਨਾਲ ਕਹਿੰਦੇ ਹਨ ਕਿ ਓਮ ਕੰਵਰ ਰਾਹ ਵਿਚ ਇਕ ਵਾਰ ਰੁਕੀ ਸੀ, ਉਹਨੇ ਪਾਣੀ ਨਾਲ ਭਰੇ ਇਕ ਭਾਂਡੇ ਵਿਚ ਆਪਣੇ ਹੱਥ ਪਾਏ ਸਨ, ਤੇ ਫਿਰ ਇਕ ਬੂਹੇ ਤੇ ਭਿਤ ਦੇ ਦੁਪਾਸੀਂ ਉਹਨੇ ਹੱਥ ਛੁਹਾਏ ਸਨ, ਤੇ ਉਹਦੀਆਂ ਤਲੀਆਂ ਦੇ ਕੇਸਰ-ਰੰਗੇ ਨਿਸ਼ਾਨ ਭਿਤ ਦੇ ਦੁਪਾਸੀ ਉਭਰ ਆਏ ਸਨ!

ਚਿਤਾ ਚੁਣੀ ਜਾ ਰਹੀ ਸੀ। ਇਹ ਐਨ ਉਹੀ ਥਾਂ ਸੀ, ਜਿਥੇ ਢਾਈ ਸੋ ਵਰ੍ਹੇ ਪਹਿਲਾਂ ਇਕ ਹੋਰ ਵਿਧਵਾ ਨੇ ਸਤੀ ਹੋ ਕੇ ਆਪਣੇ ਆਪ ਨੂੰ ਤੇ ਇਸ ਪਿੰਡ ਨੂੰ ਚਿਰੰਜੀਵ ਕਰ ਲਿਆ ਸੀ।

ਚਿਤਾ ਚੁਣੀਂਦੀ ਗਈ। ਓਮ ਕੰਵਰ ਅਡੋਲ ਖੜੋਤੀ ਸੀ। ਢਾਈ ਸੌ ਵਰ੍ਹੇ ਪਹਿਲਾਂ ਦੇ 'ਨਿਤ ਚੇਤੇ ਕਰਾਏ ਜਾਂਦੇ ਸਾਕੇ' ਵਿਚ, ਸਾਰਾ ਪਿੰਡ ਜਿਵੇਂ ਜੰਮਿਆਂ ਖੜੋਤਾ ਸੀ।

ਕਿਸੇ ਨੇ ਕੁਝ ਨਾ ਕਿਹਾ, ਪਰ ਪਿੰਡ ਦੇ ਲੋਕਾਂ ਨੇ ਚਿਤਾ ਦੇ ਦੁਆਲੇ ਚਕਰ ਬਣਾ ਲਿਆ ਤੇ ਅਜੀਬ ਖ਼ਾਮੋਸ਼ੀ ਸਾਰੀ ਭੀੜ ਉਤੇ ਛਾ ਗਈ।

ਚਾਰ ਫ਼ੁਟ ਉਚੀ ਚੰਦਨ ਦੀ ਚਿਤਾ ਉਤੋਂ ਪਿੰਡ ਦੇ ਪਰੋਹਿਤ ਜੀ ਨੇ ਮੰਤਰ ਪੜ੍ਹੇ ਗੰਗਾ-ਜਲ ਤਰੋਂਕਿਆਂ।

ਫੇਰ ਬਿਨਾਂ ਕੋਈ ਸ਼ਬਦ ਉਚਾਰੇ ਜਵਾਨ ਵਿਧਵਾ ਚਿਤਾ ਚਿਤਾ ਉਤੇ ਬਿਰਾਜੀ, ਤੇ ਬੜੀ ਨਰਮਾਈ ਨਾਲ ਆਪਣੇ ਪਤੀ ਦੇ ਸਰੀਰ ਨੂੰ ਉਸ ਚਿਤਾ ਉਤੇ ਰਖਣ ਲਗ ਪਈ। ਆਪਣੇ ਪਤੀ ਦਾ ਸਿਰ ਉਹਨੇ ਝੋਲੀ ਵਿਚ ਟਿਕਾ ਲਿਆ।

ਉਹਨੇ ਪਰੋਹਿਤ ਕੋਲੋਂ ਇਕ ਨਰੇਲ ਲਿਆ, ਤੇ ਹੱਥ ਜੋੜ ਕੇ 'ਹਰੀ ਓਮ' 'ਹਰੀ ਓਮ' 'ਹਰੀ ਓਮ' ਉਚਾਰਣ ਲਗੀ।

ਪਿੰਡ ਦੇ ਲੋਕਾਂ ਨੇ ਗਜ ਕੇ ਕਿਹਾ :

**"ਸਤੀ ਮਾਤਾ ਕੀ ਜੈ..."**

ਓਮ ਕੰਵਰ ਦੇ ਕਹਿਣ ਉਤੇ ਚਿਤਾ ਨੂੰ ਸੁਚੇ ਘਿਓ ਤੇ ਧੂਫ-ਸਮੱਗਰੀ ਨਾਲ ਅੱਟ ਦਿਤਾ ਗਿਆ, ਤੇ ਗੀਤਾ ਦੀ ਇਕ ਪੁਸਤਕ ਉਹਦੇ ਇਕ ਪਾਸੇ ਰਖ ਦਿਤੀ ਗਈ।

.. ਤੇ ਫੇਰ ਚਿਤਾ ਨੂੰ ਅੱਗ ਵਿਖਾ ਦਿਤੀ ਗਈ।

...ਤੇ ਫੇਰ ਚਿਤਾ ਪ੍ਰਜਵੱਲਿਤ ਹੋ ਗਈ।

...20 ਮਿੰਟਾਂ ਲਈ ਅੱਗ ਬਲਦੀ ਰਹੀ ਤੇ ਵਿਧਵਾ ਉਸੇ ਤਰ੍ਹਾਂ ਘੁਟ ਕੇ ਮੀਟੇ ਬੁਲ੍ਹਾਂ ਨਾਲ, ਬਿਨਾਂ ਸੀ ਕੀਤੇ ਸਿਧੀ ਡਟੀ ਰਹੀ।

ਫੇਰ ਕਹਿੰਦੇ ਹਨ, ਉਹਨੇ ਕਿਹਾ, "ਏਥੇ ਚਿਤਾ ਦੇ ਨੇੜੇ ਇਕ ਕਾਲੀ ਨਜ਼ਰ ਵਾਲਾ ਬੰਦਾ ਖੜੋਤਾ ਹੈ।" ਉਹਨੇ ਉਹਦਾ ਨਾਂ ਲਿਆ ਤੇ ਉਹਨੂੰ ਪਿੰਡ ਵਾਲਿਆਂ ਉਥੋਂ ਦੂਰ ਭਜਾ ਦਿਤਾ (ਪਿੰਡ ਵਾਲੇ ਇਹ ਵੀ ਕਹਿੰਦੇ ਹਨ ਕਿ ਉਹ ਉਸ ਤੋਂ ਪਿਛੋਂ ਫੇਰ ਕਿਤੇ ਨਜ਼ਰੀਂ ਨਹੀਂ ਪਿਆ।)

ਫੇਰ ਹਾਲੀ ਅਧਾ ਘੰਟਾ ਹੀ ਚਿਤਾ ਬਲੀ ਨੂੰ ਹੋਇਆ ਹੋਏਗਾ, ਤੇ ਸੋਲਾਂ ਵਰ੍ਹਿਆਂ ਦੀ ਜਿਊਂਦੀ, ਸਿਹਤ ਨਾਲ ਲੁੱਸ

ਲੁੱਸ ਕਰਦੀ ਕੁੜੀ ਵੀ ਤਪਦਿਕ-ਲੂਹੇ ਸਰੀਰ ਦੇ ਨਾਲ ਹੀ ਸੁਆਹ ਹੋ ਗਈ।

ਇਸ ਜੋੜੇ ਦੇ ਪਰਵਾਰ ਨੇ ਪਿੰਡ ਦੇ ਲੋਕਾਂ ਨੂੰ ਪ੍ਰਸ਼ਾਦ ਦਿਤਾ।

ਤੇ ਇਹਨਾਂ ਭੋਲੇ ਪੇਂਡੂਆਂ ਨੂੰ ਇਕਦਮ ਅਹਿਸਾਸ ਹੋਇਆ ਕਿ ਜਿਵੇਂ ਉਹ ਸੁਭਾਗੇ ਹਨ ਤੇ 'ਉਹਲਾਂ ਪ੍ਰਭੂ ਦਾ ਚਮਤਕਾਰ ਆਪਣੀਆਂ ਅੱਖਾਂ ਨਾਲ ਵੇਖ ਲਿਆ ਹੈ

ਪਿਛਲੇ ਕੁਝ ਵਰ੍ਹਿਆਂ ਵਿਚ ਰਾਜਸਥਾਨ ਵਿਚ ਸਤੀ ਦੀਆਂ ਸਤ ਘਟਨਾਵਾਂ ਹੋ ਚੁਕੀਆਂ ਹਨ—ਤੇ ਇਹ ਇਸੇ ਜ਼ਿਲੇ ਵਿਚ ਦੂਜੀ ਸੀ। ਫ਼ਰਕ ਸਿਰਫ਼ ਏਨਾ ਹੀ ਸੀ ਕਿ ਉਸ ਰਾਜਪੂਤ ਵਿਧਵਾ ਦੀ ਉਮਰ ਸੋਲ੍ਹਾਂ ਵਰ੍ਹੇ ਨਹੀਂ, ਚੁਤਾਲੀ ਵਰ੍ਹੇ ਸੀ।

ਅਗਲੇ ਦਿਨ ਸਵੇਰੇ ਇਲਾਕੇ ਦੀ ਅਖਬਾਰ ਵਿਚ ਵਡੀਆਂ ਸੁਰਖੀਆਂ ਛਪੀਆਂ :

**'ਕਲਜੁਗ ਵਿਚ ਚਮਤਕਾਰ।'**

ਕਿਸੇ ਨੇ ਇਸ ਵਹਿਸ਼ੀ, ਵਹਿਮੀ, ਬੁਧੀਹੀਨ ਕਤਲ ਦੇ ਖ਼ਿਲਾਫ਼ ਇਕ ਲਫ਼ਜ਼ ਵੀ ਨਾ ਕਿਹਾ, ਸਗੋਂ ਸਭਨਾਂ ਨੇ ਇਹਨੂੰ ਅਜਿਹੀ ਮਹਾਨ ਘਟਨਾ ਦਸਿਆ, ਜਿਸ ਨੇ ਇਸ ਪ੍ਰਾਂਤ ਨੂੰ ਇਕ ਵਿਸ਼ੇਸ਼ ਸੰਤ-ਪਦਵੀ ਪ੍ਰਦਾਨ ਕਰ ਦਿਤਾ ਹੋਵੇ।

ਰਾਜਸਥਾਨ ਦੀ ਪੁਲਸ ਦੇ ਇਨਸਪੈਕਟਰ ਜੈਨਰਲ, ਅਮਰ ਸਿੰਘ ਕੋਛੜ ਨੇ ਕਿਹਾ, "ਧਰਮ ਤੇ ਕਾਨੂੰਨ ਨੂੰ ਇਕ ਪਾਸੇ ਰਖੋ, ਇਹ ਮੰਨਣਾ ਪਏਗਾ ਕਿ ਇਹ ਇਕ ਬੜਾ ਹੀ ਸੂਰਬੀਰ ਕਰਮ ਸੀ।"

ਇਸ ਜੋੜੀ ਦੇ ਜਲਨ ਤੋਂ ਬਾਰ੍ਹਵੇਂ ਦਿਨ ਨਿਕੇ ਜਿਹੇ ਝਦਲੀ ਪਿੰਡ ਵਿਚ ਲੱਖਾਂ ਰਾਜਸਥਾਨੀ ਹੁਮ ਹੁਮਾ ਕੇ ਪੁਜੇ। ਉਹਨਾਂ ਨੇ ਤਿਓਹਾਰ ਵਾਲੇ ਵੇਸ ਪਾਏ ਹੋਏ ਸਨ। ਝਦਲੀ ਹੁਣ ਇਕ ਤੀਰਥ-ਅਸਥਾਨ ਬਣ ਚੁਕਿਆ ਸੀ।

ਉਹ ਸਾਰੇ ਆਏ, ਸਨ, ਵਧੀਆ ਤੋਂ ਵਧੀਆ ਕਪੜੇ ਪਾ ਕੇ, ਸਜ ਵਜ ਕੇ। ਅਜ ਦੁਧ ਦੇ ਵਲਟੋਹਿਆਂ ਨਾਲ ਚਿਤਾ ਸ਼ਾਂਤ ਕੀਤੀ ਜਾਣੀ ਸੀ, ਤੇ ਉਹਨਾਂ ਸਭਨਾਂ ਇਸ ਰਸਮ ਵਿਚ ਸ਼ਾਮਲ ਹੋਣਾ ਸੀ।

ਇੰਜ ਨਹੀਂ ਸੀ ਜਿਵੇਂ ਏਥੇ ਕਿਤੇ ਕੋਈ ਮੌਤ ਹੋਈ ਹੋਵੇ, ਇਹ ਤੇ ਮੇਲਾ ਸੀ, ਸਰਕਸ ਸੀ।

ਪਹੁ ਫੁਟਣ ਤੋਂ ਪਿਛੋਂ ਹੀ ਹਰ ਤਰ੍ਹਾਂ ਦੇ ਤੇ ਹਰ ਰੰਗ ਦੇ ਬਲਦ-ਗੱਡੇ, ਊਠ-ਗੱਡੇ, ਟਰੈਕਟਰ, ਟਰੱਕ, ਬਸਾ, ਮੋਟਰ-ਸਾਈਕਲ ਤੇ ਸਾਈਕਲ ਝਦਲੀ ਵਲ ਜਾਂਦੀ ਇਕੋ ਛੋਟੀ ਸੜਕ ਉਤੇ ਤੁਰੀ ਆ ਰਹੇ ਸਨ, ਤੁਰੀ ਹੀ ਆ ਰਹੇ ਸਨ। ਇਹਨਾਂ ਸਭਨਾਂ ਵਿਚ ਰੰਗ-ਸੁਰੰਗੀਆਂ ਪੁਸ਼ਾਕਾਂ ਵਾਲੇ ਬੰਦੇ ਸਨ। ਮੀਲਾਂ ਤਕ ਧੂੜ ਉਡ ਰਹੀ ਸੀ।

ਸਥਾਨਕ ਸਿਆਸੀ ਆਗੂ, ਹਾਕਮ ਕਾਂਗਰਸ (ਇ) ਪਾਰਟੀ ਦੇ ਐਮ· ਐਲ. ਏ. ਸਭ ਪੁਜੇ ਹੋਏ ਸਨ। ਰਾਜਸਥਾਨ ਆਰਮਡ ਕਾਨਸਟੇਬਲਰੀ ਦੇ ਖ਼ਾਕੀ ਵਰਦੀ ਵਾਲੇ ਪੁਲਸੀਏ ਇਸ ਠਾਠਾਂ ਮਾਰਦੀ ਭੀੜ ਨੂੰ ਕਾਬੂ ਵਿਚ ਰਖਣ ਦੀ ਬੇਕਾਰ ਕੋਸ਼ਿਸ਼ ਕਰ ਰਹੇ ਸਨ।

ਤੀਹ ਸਵਯਮ-ਸੇਵਕ ਰਾਜਸਥਾਨੀ ਰਵਾਇਤੀ ਪੁਸ਼ਾਕ ਪਾਈ, ਨੰਗੀਆਂ ਤਲਵਾਰਾਂ ਆਪਣੇ ਹਥਾਂ ਵਿਚ ਲਈ ਚਿਤਾ ਦੁਆਲੇ ਪਹਿਰਾ ਦੇ ਰਹੇ ਸਨ।

ਆਲੇ ਦੁਆਲੇ ਦੂਰ ਦੂਰ ਤਕ ਖਾਣ-ਪੀਣ ਦੀਆਂ ਵਸਤਾਂ ਦੀਆਂ ਆਰਜ਼ੀ ਦੁਕਾਨਾਂ ਖੁਲ੍ਹੀਆਂ ਪਈਆਂ ਸਨ। ਜਾਦੂਗਰ ਤੇ ਮਦਾਰੀ ਆਪਣੇ ਮਜਰਾਂ ਲਾ ਰਹੇ ਸਨ। ਮੇਲਾ ਭਰਿਆ ਪਿਆ ਸੀ।

ਸਤੀ ਹੋਈ ਵਿਧਵਾ ਦੇ ਨੇੜੇ ਦੇ ਸਾਕ ਸਬੰਧੀ ਚਿਤਾ ਦੇ ਕੋਲ ਚੌਂਕੜੀ ਮਾਰੀ ਬੈਠੇ ਹੋਏ ਸਨ। ਉਹਨਾਂ ਨੂੰ ਆਪਣੀ ਉਚੀ ਹੋ ਗਈ ਪਦਵੀ ਦਾ ਪੂਰਾ ਅਹਿਸਾਸ ਸੀ। ਦਰਸ਼ਕ ਉਹਨਾਂ ਉਤੇ ਨਰੇਲਾਂ ਤੇ ਪੈਸਿਆਂ ਦੀ ਵਰਖਾ ਕਰ ਰਹੇ ਸਨ ਤੇ ਸਨਯਮ ਸੇਵਕ ਇਹ ਪੈਸੇ ਕਾਹਲੀ ਨਾਲ ਇਕੱਠੇ ਕਰ ਉਹਨਾਂ ਨੂੰ ਦੇ ਰਹੇ ਸਨ।

ਚਿਤਾ ਉਚੇਚੇ ਤੌਰ ਉਤੇ ਅਜ ਦੇ ਮੌਕੇ ਲਈ ਸਜਾਈ ਗਈ ਸੀ। ਭਖਦੇ, ਭੜਕੀਲੇ ਰੰਗਾਂ ਦਾ ਇਕ ਵਡਾ ਸਾਰਾ ਸ਼ਮਿਆਨਾ ਇਸ ਉਤੇ ਖੜਾ ਕੀਤਾ ਗਿਆ ਸੀ। ਚਿਤਾ ਨਿਕੇ ਨਿਕੇ ਬਲਦੇ ਬਲਬਾਂ ਦੇ ਹਾਰਾਂ ਨਾਲ ਸਜੀ ਹੋਈ ਸੀ।

ਸ਼ਮਿਆਨੇ ਉਤੇ ਇਕ ਵਡਾ ਸਾਰਾ ਝੰਡਾ ਹਵਾ ਵਿਚ ਝੂਲ ਰਿਹਾ ਸੀ, ਜਿਸ ਉਤੇ ਲਿਖਿਆ ਸੀ :

**'ਓਮ ਕੰਵਰ ਸਿੰਘ ਸਤੀ ਧੱਦ'**

ਸੂਰਜ ਪੂਰੇ ਜੋਬਨ ਵਿਚ ਸੀ। ਪੰਡਤਾਂ ਦੀ ਇਕ ਟੋਲੀ ਸੜੀ ਦੇ ਗੁਰੂ ਪੰਡਤ ਜਮੁਨਾ ਲਾਲ ਸ਼ਾਸਤਰੀ ਤੇ ਮਰ ਗਏ ਪਤੀ ਦੇ ਪਿਤਾ ਰਛਪਾਲ ਸਿੰਘ ਦੀ ਅਗਵਾਈ ਵਿਚ 'ਚੁਨਰੀ' ਦੀ ਰਸਮ ਚਿਤਾ ਉਤੇ ਗੁਲਾਬੀ ਸਿਲਮੇ ਵਾਲੀ ਸਾੜ੍ਹੀ ਚੜ੍ਹਾ ਕੇ ਅਦਾ ਕੀਤੀ ਗਈ। ਦੂਜੀ 'ਚੁਨਰੀ' ਚਿਰੰਜੀਵ ਹੋ ਗਈ ਵਿਧਵਾ ਦੇ ਪਿਤਾ, ਸਾਬਕ ਸਿਪਾਹੀ ਰਘੁਬੀਰ ਸਿੰਘ ਨੇ ਪੇਸ਼ ਕੀਤੀ। ਅੱਠ ਗ਼ਜ਼ ਦੀ ਸਾੜ੍ਹੀ ਬਲਦੀ ਚਿਤਾ ਉਤੇ ਅਗੇ-ਪਿਛੇ ਕੁਝ ਵਾਰ ਫੇਰੀ ਗਈ, ਨਾਲ ਧਾਰਮਕ ਮੰਤਰ ਉਚਾਰੇ ਜਾਂਦੇ ਰਹੇ, ਤੇ ਇਸ ਤਰ੍ਹਾਂ ਅਖੀਰ ਸਾੜ੍ਹੀ ਬਲ ਪਈ। ਅਜਿਹੀਆਂ ਛੇ ਚੁਨਰੀ-ਭੇਟਾਂ ਹੋਈਆਂ। ਸਿਹ ਬਾਕੀ ਦੀਆਂ ਦੂਰੋਂ ਆਏ ਸ਼ਰਧਾਲੂਆਂ ਵਲੋਂ ਸਨ—ਉਹਨਾਂ ਵਿਚੋਂ ਇਕ ਹਜ਼ਾਰੀਬਾਗ (ਬਿਹਾਰ) ਤੋਂ ਉਚੇਚਾ ਏਥੇ ਪੁਜਾ ਸੀ।

ਫੇਰ ਢੋਲਕੀਆਂ ਛੈਣੇ ਖੜਕਣ ਲਗ ਪਏ, ਤੇ ਲਗਭਗ ਇਕ ਲਖ ਦਰਸ਼ਕਾਂ ਦੇ ਜੈਕਾਰਿਆਂ ਦੇ ਨਾਲ ਤਿੰਨ ਬਹੁ

ਵਡੇ ਵਲਤੋਹਿਆਂ ਵਿਚੋਂ ਦੁਧ ਵੀ ਚਿਤਾ ਉਤੇ ਡੋਲਿਆ ਗਿਆ। ਫੇਰ ਚਿਤਾ ਉਤੇ ਨਰੇਲਾਂ ਦੇ ਪਰਬਤ ਉਸਾਰ ਦਿਤੇ ਗਏ।

ਓਧਰ ਇਸ ਭਿਆਨਕ ਨਾਟਕ ਦਾ ਵਪਾਰਕ ਪਖ ਮੁਕੰਮਲ ਕੀਤਾ ਜਾ ਰਿਹਾ ਸੀ। ਸਿਆਣਿਆਂ ਨੂੰ ਗਿਆਨ ਹੋ ਗਿਆ ਸੀ ਕਿ ਇਸ ਤੀਰਥ ਉਤੇ ਸਦਾ ਵਧਦੀ ਗਿਣਤੀ ਵਿਚ ਯਾਤਰੂ ਆਉਂਦੇ ਰਹਿਣਗੇ। ਸੋ ਸਥਾਨਕ ਵਪਾਰੀ ਇਸ ਆਲੇ ਦੁਆਲੇ ਵਿਚ ਦੁਕਾਨਾਂ ਬਨਾਣ ਲਈ ਥਾਵਾਂ ਦੇ ਸੌਦੇ ਕਰ ਰਹੇ ਸਨ।

ਇਸ ਸਾਰੇ ਮਾਮਲੇ ਵਿਚ ਪੁਲਸ ਦੀ ਪੜਤਾਲ ਸਿਰਫ ਗੋਂਗਲੂਆਂ ਤੋਂ ਮਿੱਟੀ ਝਾੜਨ ਤੁਲ ਸੀ। ਪੁਲਸ ਕੋਲ ਸਤੀ ਦੀ ਖਬਰ ਸਭ ਕੁਝ ਵਾਪਰਨ ਦੇ 'ਬਾਅਦ' ਪੁਜੀ ਸੀ।

ਓਪਰੀ ਓਪਰੀ ਪੁਛ ਪੜਤਾਲ ਹੋਈ, "ਚਿਤਾ ਨੂੰ ਅਗ ਕਿਸ ਨੇ ਦਿਖਾਈ ਸੀ?"

ਕਿਸੇ ਨੇ ਕੀ ਦਸਣਾ ਸੀ!

ਕੋਛੜ ਸਾਹਿਬ ਨੇ ਕਿਹਾ, "ਕਾਨੂੰਨੀ ਤੌਰ ਉਤੇ ਅਸੀਂ ਇਹਨੂੰ ਆਤਮ-ਹਤਿਆ ਦਾ ਮਾਮਲਾ ਸਮਝਦੇ ਹਾਂ।"

ਜਿਹੜੇ ਇਸ ਆਤਮ-ਹਤਿਆ ਵੇਲੇ ਸਾਹਮਣੇ ਸਨ, ਤੇ ਜਿਨ੍ਹਾਂ ਕੋਈ ਰੋਕ ਨਾ ਪਾਈ? ਉਹ ਕਾਨੂੰਨੀ ਤੌਰ ਉਤੇ ਕਸੂਰਵਾਰ ਹਨ।

ਪਰ ਕੋਛੜ ਸਾਹਿਬ ਕਹਿੰਦੇ ਹਨ, "ਏਨੇ ਹਜ਼ਾਰਾਂ ਲੋਕਾਂ ਦੇ ਖ਼ਿਲਾਫ਼ ਕਾਰਵਾਈ ਕਰਨੀ ਅਸੰਭਵ ਹੈ।,'

ਝਦਲੀ ਵਿਚ ਅਚਾਨਕ ਹੋਰ ਕਈ 'ਚਮਤਕਾਰ' ਵਾਪਰਨ ਲਗ ਪਏ ਹਨ। ਇਸ ਸਤੀ ਅਸਥਾਨ ਉਤੇ ਆ ਕੇ ਤੈਨ ਜਣੇ ਜਿਨ੍ਹਾਂ ਨੂੰ ਭੂਤ ਪ੍ਰੇਤ ਚੰਬੜੇ ਹੋਏ ਸਨ, 'ਠੀਕ' ਹੋ ਗਏ ਦਸੇ ਜਾਂਦੇ ਹਨ। ਤੇ ਏਨੇ ਹੀ ਲਕਵੇ ਦੇ ਮਰੀਜ਼ ਵੀ। ਏਸ ਤੀਰਥ ਤੇ ਆ ਕੇ ਕਈਆਂ ਅੰਨ੍ਹਿਆਂ ਨੂੰ ਦਿਸਣਾ ਸ਼ੁਰੂ' ਹੋ ਗਿਆ, ਬੋਲਿਆਂ ਨੂੰ 'ਸੁਣਨਾ', ਤੇ ਡੋਰਿਆਂ ਦਾ ਬੋਲਣਾ'।

ਮੂੰਹੋਂ ਮੂੰਹ ਪਰਚਾਰ ਵਧਦਾ ਜਾ ਰਿਹਾ ਹੈ। ਧੰਨ ਧੰਨ ਹੋ ਰਹੀ ਹੈ। ਪਰ ਜਦੋਂ ਕੋਈ ਪੂਰੀ ਘੋਖ ਕਰਨ ਲਈ ਅਜਿਹੇ 'ਠੀਕ ਹੋ ਗਿਆਂ' ਨੂੰ ਆਪ ਮਿਲਣਾ ਚਾਂਹਦਾ ਹੈ, ਤਾਂ ਕੋਈ ਹੱਥ ਨਹੀਂ ਆਉਂਦਾ।

ਪਰੋਹਿਤ, ਪੁਜਾਰੀ ਤੇ ਸਤੀ ਓਮ ਕੰਵਰ ਦੇ ਗੁਰੂ ਇਸ ਪਰਚਾਰ ਪਿਛੇ ਹਨ, ਤੇ ਉਹਨਾਂ ਨੂੰ ਨੇੜ-ਭਵਿਖ ਵਿਚ ਆਪਣੇ ਭਰਮ-ਕਾਰਖਾਨੇ ਹਜ਼ਾਰਾਂ ਲਖਾਂ ਦੇ ਮੁਨਾਫੇ ਪੈਦਾ ਕਰਦੇ ਨਜ਼ਰ ਆ ਰਹੇ ਹਨ।

ਇਕ ਸੋਲ੍ਹਾਂ ਵਰ੍ਹਿਆਂ ਦੀ ਅਣਜਾਣ ਕੁੜੀ ਦੀ ਮੌਤ ਸਾਰੇ ਪਿੰਡ ਲਈ ਅਮਿਣਵੀਆਂ ਬਰਕਤਾਂ ਲਿਆ ਰਹੀ ਹੈ। ਹਜ਼ਾਰਾਂ ਯਾਤਰੂਆਂ ਤੇ ਸ਼ਰਧਾਲੂਆਂ ਦੇ ਆਣ ਨਾਲ ਪਿੰਡ ਨੂੰ ਬੜਾ ਲਾਭ ਪੁਜੇਗਾ, ਪਿੰਡ ਵਿਚ ਨਵੀਆਂ ਵਪਾਰੀ ਸੰਸਥਾਵਾਂ ਖੁਲ੍ਹ ਰਹੀਆਂ ਹਨ। ਪਿੰਡ ਦਾ ਰੁਕਿਆ ਵਿਕਾਸ ਹੁਣ ਦਿਨ ਦੂਣੀ ਰਾਤ ਚੌਣੀ ਤਰਕੀ ਕਰਨ ਲਗੇਗਾ। ਇਸ ਪਿੰਡ ਵਿਚ ਪਾਣੀ ਦੀ ਸਖਤ ਕਿਲਤ ਸੀ, ਪਰ ਹੁਣ ਯਾਤਰੂਆਂ ਦਾ ਕੇਂਦਰ ਬਣ ਜਾਣ ਕਰਕੇ ਏਥੇ ਨਲਕਿਆਂ ਦਾ ਪੂਰਾ ਇੰਤਜ਼ਾਮ ਵੀ ਹੋ ਜਾਏਗਾ।

ਹਰ ਕੋਈ ਖੁਸ਼ ਹੈ।

ਤੇ ਉਹ ਕੁੜੀ ਸੋਲ੍ਹਾਂ ਵਰ੍ਹਿਆਂ ਦੀ, ਜਿੰਨੇ ਹਾਲੀ ਜਿਊਣਾ ਵੀ ਸ਼ੁਰੂ ਨਹੀਂ ਸੀ ਕੀਤਾ, ਮਰ ਗਈ ਹੈ...

---

# ਪੰਜਾਬੀ ਸਾਹਿਤ ਸਮੀਖਿਆ ਬੋਰਡ

**(ਵਰਸ਼ 1980 ਦੀਆਂ ਸਰਵੋਤਮ ਪੰਜਾਬੀ ਪੁਸਤਕਾਂ)**

ਜਲੰਧਰ (ਡਾਕ ਰਾਹੀਂ) ਪੰਜਾਬੀ ਸਾਹਿਤ ਸਮੀਖਿਆ ਬੋਰਡ ਦੇ ਜਨਰਲ ਸਕੱਤਰ, ਸ: ਈਸ਼ਰ ਸਿੰਘ ਅਟਾਰੀ ਸੂਚਨਾ ਦੇਂਦੇ ਹਨ ਕਿ 1980 ਵਿਚ ਪ੍ਰਕਾਸ਼ਤ ਪੰਜਾਬੀ ਪੁਸਤਕਾਂ ਵਿਚੋਂ ਬੋਰਡ ਨੇ ਹੇਠ ਲਿਖੀਆਂ ਪੁਸਤਕਾਂ ਨੂੰ ਵਰਸ਼ ਦੀਆਂ ਉਤਮ ਰਚਨਾਵਾਂ ਚੁਣਿਆ ਹੈ। ਇਨ੍ਹਾਂ ਪੁਸਤਕਾਂ ਦੇ ਲੇਖਕਾਂ ਨੂੰ ਛੇਤੀ ਹੀ ਇਕ ਵਿਸ਼ੇਸ਼ ਸਮਾਗਮ ਵਿਚ ਪੁਰਸਕਾਰ ਦਿਤੇ ਜਾਣਗੇ। ਇਹ ਪੁਸਤਕਾਂ ਹੇਠ ਲਿਖੇ ਅਨੁਸਾਰ ਹਨ :—

ਕਵਿਤਾ — ਪ੍ਰਤੀਬਿੰਬਾਂ ਦੇ ਸਰੋਵਰ ਵਿਚੋਂ (ਡਾ: ਜਸਵੰਤ ਸਿੰਘ ਨੇਕੀ)

ਨਾਵਲ — ਲਹੂ ਭਿੱਜੀ ਚਾਨਣੀ (ਜਸਵੰਤ ਸਿੰਘ ਰਾਹੀ)
ਚਾਨਣ ਦਾ ਜੰਗਲ (ਇੰਦਰ ਸਿੰਘ ਖਾਮੋਸ਼)

ਨਾਟਕ — ਹਵਾ ਮਹੱਲ (ਆਤਮਜੀਤ)

ਕਹਾਣੀ — ਮੁਕਤੀ (ਪ੍ਰੇਮ ਪ੍ਰਕਾਸ਼ ਖੰਨਵੀ)

ਆਲੋਚਨਾ — ਸਮੀਖਿਆ ਸ਼ਾਸਤਰ (ਡਾ: ਰਣਧੀਰ ਸਿੰਘ ਚੰਦ)
ਪੰਜਾਬੀ ਸੂਫੀ ਕਾਵਿ ਤੇ ਸ਼ਰੀਅਤ (ਡਾ: ਹਰਜਿੰਦਰ ਸਿੰਘ ਢਿਲੋਂ)

ਸੰਪਾਦਨ — ਖੋਜ ਪਤ੍ਰਿਕਾ . ਮਹਾਰਾਜਾ ਰਣਜੀਤ ਸਿੰਘ ਅੰਕ (ਡਾ: ਰਤਨ ਸਿੰਘ ਜੱਗੀ)

ਅਨੁਵਾਦ — ਸੰਸਾਰ ਦੇ ਧਰਮ (ਅਨੁਵਾਦਕ ਭਗਤ ਸਿੰਘ)

ਖੋਜ — ਗੁਰਬਾਣੀ ਸੰਗੀਤ ਪ੍ਰਾਚੀਨ ਰੀਤ ਰਤਨਾਵਲੀ ਭਾਈ ਅਵਤਾਰ ਸਿੰਘ ਗੁਰਚਰਨ ਸਿੰਘ)

ਸਾਹਿਤ ਸ਼ਰੋਮਣੀ — ਪੰਜਾਬੀ ਕਾਵਿ ਨੂੰ ਦਿਤੀ ਸਮੁਚੀ ਦੇਣ ਵਜੋਂ ਸਰਦਾਰ ਪ੍ਰੀਤਮ ਸਿੰਘ ਸਫੀਰ ਨੂੰ ਸਾਹਿਤ ਸ਼ਰੋਮਣੀ ਚੁਣਿਆ ਗਿਆ ਹੈ।

ਸਰੇਸ਼ਟ ਪੱਤਰਕਾਰ — ਸ: ਬਰਜਿੰਦਰ ਸਿੰਘ ਸੰਪਾਦਕ ਪੰਜਾਬੀ ਟ੍ਰਿਬਿਊਨ।

ਇਹ ਵਰਸ਼ ਅਪੰਗ ਵਿਅਕਤੀਆਂ ਦੀ ਭਲਾਈ ਦਾ ਵਰਸ਼ ਹੈ। ਇਸ ਲਈ ਉਕਤ ਸਮਾਗਮ ਵਿਚ ਪ੍ਰੋ: ਕਿਰਪਾਲ ਸਿੰਘ ਕਸੇਲ ਦੀ ਨਾਵਲ ਕਲਾ ਅਤੇ ਸ੍ਰੀ ਐਸ. ਤਰਸੇਮ ਦੀ ਕਹਾਣੀ ਕਲਾ ਉਤੇ ਪਤਰ ਪੜ੍ਹਾਏ ਜਾਣਗੇ। ਇਹ ਦੋਵੇਂ ਲੇਖਕ ਨੇਤਰਹੀਣ ਹਨ।

# ਸੰਭਾਵਨਾ ਦੀ ਮੌਤ

ਕਿਹਾ ਜਾਂਦਾ ਹੈ ਕਿ ਚੰਗੇ ਬੰਦਿਆਂ ਨੂੰ ਰੱਬ ਬਹੁਤ ਛੇਤੀ ਆਪਣੇ ਕੋਲ ਸੱਦ ਲੈਂਦਾ ਹੈ—ਕਿਉਂਕਿ ਉਸ ਨੂੰ ਉਹਨਾਂ ਦੀ ਬਹੁਤੀ ਲੋੜ ਹੁੰਦੀ ਹੈ...। ਪ੍ਰੋ: ਕਰਮਜੀਤ ਦਾ ਛੋਟੀ ਜਿਹੀ ਉਮਰ ਵਿਚ ਹੀ ਇਕ ਹਾਦਸੇ ਦੇ ਬਹਾਨੇ ਸਾਥੋਂ ਵਿਛੋੜਾ ਸ਼ਾਇਦ ਇਸੇ ਤਰ੍ਹਾਂ ਦਾ ਅਪਵਾਦ ਹੈ...ਉਹਦੀ ਤੀਖਣ ਸੂਝ, ਮਿਹਨਤੀ ਸੁਭਾ, ਮਿਲਣਸਾਰੀ ਅੰਦਾਜ਼ ਕੁਝ ਅਜਿਹੇ ਗੁਣ ਸਨ, ਜਿਹੜੇ ਇਸ ਸਦਮੇ ਨੂੰ ਹੋਰ ਹੋਰ ਅਸਹਿ ਬਣਾ ਦਿੰਦੇ ਹਨ—ਜਿਸ ਲਗਨ ਅਤੇ ਤਨਦੇਹੀ ਨਾਲ ਹੀ ਉਸ ਨੇ ਪੰਜਾਬੀ ਸਾਹਿਤ ਵਿਚ ਪ੍ਰਵੇਸ਼ ਕਰਦਿਆਂ ਹੀ ਆਪਣੀ ਛਾਪ ਛੱਡੀ,—ਭਾਵੇਂ ਉਹ ਪ੍ਰਗਤੀਵਾਦੀ ਕਵਿਤਾ ਦਾ ਖੇਤਰ ਹੋਵੇ ਅਤੇ ਚਾਹੇ ਸਿਹਤਮੰਦ ਸਾਹਿਤ ਆਲੋਚਨਾ ਦਾ, ਉਹ ਉਸ ਵਲੋਂ ਮਾਰੀਆਂ ਜਾਣ ਵਾਲੀਆਂ ਢੇਰ ਸਾਰੀਆਂ ਮਲਾਂ ਦਾ ਪੂਰਣ-ਸੰਕੇਤ ਸੀ। ਅਜੇ ਤਾਂ ਉਹ ਅਕਾਦਮਿਕਤਾ ਤੋਂ ਵਿਹਲਾ ਹੀ ਹੋਇਆ ਸੀ (ਜਦੋਂ ਉਸ ਨੇ ਪਿਛਲੇ ਹੀ ਸਾਲ ਗੁਰੂ ਨਾਨਕ ਦੇਵ ਵਰਸਟੀ ਤੋਂ ਪੀ. ਐਚ. ਡੀ. ਦੀ ਡਿਗਰੀ ਪ੍ਰਾਪਤ ਕੀਤੀ ਸੀ) ਅਜੇ ਤਾਂ ਉਸ ਨੇ ਆਪਣੇ ਚੁਣੇ ਖੇਤਰਾਂ ਵਿਚ ਪਹੁ ਬੰਨ੍ਹ ਕੇ ਜੁਟਣਾ ਸੀ... ਕਿ ਇਸ ਜੁਟਣ ਦੀਆਂ ਬਰੂਹਾਂ ਉਤੇ ਹੀ ਕੁਲਹਿਣੀ ਹੋਣੀ ਨੇ ਉਸ ਨੂੰ ਦਬੋਚ ਲਿਆ ...ਅਸੀਂ ਪੰਜਾਬੀ ਕਵਿਤਾ ਅਤੇ ਪੰਜਾਬੀ ਆਲੋਚਨਾ ਦੇ ਪਿੜ ਦੀਆਂ ਸੰਭਾਵਨਾਵਾਂ ਦਾ ਇਕ ਖੇਤਰ ਖ਼ਤਮ ਹੋ ਜਾਣ ਉਤੇ ਅਤੇ ਇਕ ਚੰਗੇ ਵਿਅਕਤੀ ਦੇ ਖੋ ਜਾਣ ਉਤੇ ਗਹਿਰੇ ਦੁਖ ਵਿਚ ਹਾਂ ਅਤੇ ਡਾਕਟਰ ਕਰਮਜੀਤ ਨੂੰ ਸ਼ਰਧਾਂਜਲੀ ਭੇਂਟ ਕਰਦੇ ਹੋਏ ਉਹਨਾਂ ਦੇ ਪਰਿਵਾਰ ਨਾਲ ਗਹਿਰੀ ਹਮਦਰਦੀ ਦਾ ਪ੍ਰਗਟਾਵਾ ਕਰਦੇ ਹਾਂ।

—ਸੰਪਾਦਕ—

ਕਵਿਤਾ

# ਅਪਣੇ ਅਪਣੇ ਮੋਰਚੇ

—ਕਮਰਜੀ

ਹੁਣ ਕਵਿਤਾ ਲਿਖਣ ਨੂੰ ਚਿਤ ਕਰਿਆ ਹੈ
ਊਂ ਤਾਂ ਬਿਨਾਂ ਲਿਖੇ ਵੀ ਦੋ ਤਿੰਨ ਸਾਲ ਸਰਿਆ ਹੈ
ਪਰ ਅਜ ਤਾਂ ਬੜਾ ਕਵਿਤਾ ਲਿਖਣ ਨੂੰ ਚਿਤ ਕਰਿਆ ਹੈ
ਇਹ ਜਿਸਮ ਦਾ ਟੁੱਟਣਾ ਤੇ ਭਖਣਾ
ਤੇ ਜਿੰਦੀ ਖੰਘ ਦਾ ਇਕ ਵਾਰ ਦੇਹ ਨੂੰ
ਤੁੰਬ ਕੇ ਸੂਲਾਂ ਤੇ ਧਰ ਦੇਣਾ
ਮੁਹੱਬਤ ਤੋਂ ਵਿਛੁੰਨੇ ਛਿਣਾਂ ਤੇ ਦੁਖ ਦੇ ਪਲਾਂ ਨੇ ਵਾ
ਕਰ ਦੇਣਾ
ਰਜ਼ਾਈ ਲੈ ਕੇ ਪੈ ਜਾਣਾ ਤਾਂ ਆਪਣੀ ਹੀ ਰਜ਼ਾਈ ਨੇ
ਜਿਸਮ ਨੂੰ ਨਿੱਘ ਦੇਣ ਤੋਂ ਇਨਕਾਰ ਕਰ ਦੇਣਾ—
ਅਤੇ ਫਿਰ ਮਲਕੇ ਜਿਹੇ ਕੰਨ ਵਿਚ ਦੱਸਣਾ
ਇਹ ਸਾਰੇ ਚਿੰਨ੍ਹ ਨੇ ਢਲਦੀ ਜਵਾਨੀ ਦੇ—
ਏਦਾਂ ਦਾ ਤਰਸੇਵਾਂ ਤੇ ਉਦਰੇਵਾਂ
ਅਸਾਂ ਨੇ ਹੋਂਦ ਆਪਣੀ 'ਤੇ
ਸਮੁੱਚਾ ਆਪ ਜਰਿਆ ਹੈ
ਤਾਹੀਂਏ ਤਾਂ ਅਜ ਕਵਿਤਾ ਲਿਖਣ ਨੂੰ ਚਿਤ ਕਰਿਆ ਹੈ
ਕਵਿਤਾ ਲਿਖਾਂਗੇ
ਤਨ ਦੀਆਂ ਤੇ ਮਨ ਦੀਆਂ
ਮਜਬੂਰੀਆਂ 'ਚੋਂ ਬਾਹਰ ਆ ਜਾਂਗੇ
ਕੁਝ ਤਾਂ ਕੁਸੈਲੇ ਪਲ
ਤੁਹਾਡੀ ਮਹਿਕਦੀ ਸੰਗਤ 'ਚ ਹਸ ਹਸ ਕੇ ਲੰਘਾ ਜਾਂਗੇ
ਤੁਸੀਂ ਜੋ ਮਹਿਕਦੇ ਹੋਏ
ਮਹਿਫਲਾਂ ਦੀ ਰੌਸ਼ਨੀ ਬਣ ਗਏ
ਅਸੀਂ ਵੀ ਰੋਸ਼ਨੀ ਦਾ ਦਰਦ ਬਣ ਕੇ ਆਣ ਪਹੁੰਚੇ ਹਾਂ
ਹੁਣ ਤੁਸੀਂ ਜਦ ਰੰਗਲੇ ਸ਼ੀਸ਼ੇ 'ਚ
ਆਪਣੇ ਦੋਸਤਾਂ ਦੀ ਸਿਹਤ ਪੀਵੋਗੇ ਤਾਂ ਮਿੱਠਾ ਜਾਮ ਪੀਵੋ
ਤੇ ਆਖੋਗੇ
ਹੈ ਕਿਹੜਾ ਜ਼ੋਰ ਜੋ ਹਰ ਜਾਮ ਦੀ ਤਲਖ਼ੀ ਚੁਰਾ ਕੇ ੧

ਗਿਆ ਹੈ

ਤੇ ਸਾਨੂੰ ਏਸ ਗਲ ਦਾ ਹੀ ਬਥੇਰਾ ਲੋਰ ਹੋਵੇਗਾ

ਸਰੇ-ਮਹਿਫਲ ਅਸੀਂ ਵੀ ਤਲਖ਼ੀਆਂ ਦੇ ਚੋਰ ਬਣ ਕੇ ਆਣ

ਪਹੁੰਚੇ ਹਾਂ

ਤੁਸੀਂ ਜਦ ਦੋਸਤਾਂ ਦੀ ਸਿਹਤ ਦੇ

ਤਲਖ਼ੀ ਚੁਰਾਏ ਜਾਮ ਤੋਂ ਮਖਮੂਰ ਹੋਵੋਗੇ

ਅਸੀਂ ਇਸ ਸੋਚ ਅੰਦਰ ਕੁਝ ਪਲਾਂ ਲਈ ਤਿਲਕ ਜਾਵਾਂਗੇ

ਇਹ ਕਵਿਤਾ ਲਿਖਣ

ਤਨ ਮਨ ਦੀਆਂ ਮਜ਼ਹੂਰੀਆਂ 'ਚੋਂ ਬਾਹਰ ਨਿਕਲਣ

ਤਲਖ਼ੀਆਂ ਫੱਕਣ, ਕਸੈਲੇ ਪਲ ਗੁਜ਼ਾਰਨ

ਦੋਸਤਾਂ ਦੀ ਸਿਹਤ ਉਤੇ ਜਾਨ ਵਾਰਨ

ਕਿਸ ਤਰ੍ਹਾਂ ਦੇ ਮੋਰਚੇ ਹਨ

ਸਭਿਅਤਾ ਵਿਚ ਘੇਰਿਆ ਬੰਦਾ

ਜਿਨ੍ਹਾਂ ਦੀ ਓਟ ਲੈ ਕੇ

ਸਭਿਅਤਾ ਦੇ ਵਾਰ ਜਰਦਾ ਹੈ—

ਅਸੀਂ ਫਿਰ ਮੋਰਚੇ ਵਿਚ ਬੈਠ ਕੇ

ਕਵਿਤਾ ਲਿਖਾਂਗੇ

ਲਿਖਦੇ ਲਿਖਦੇ ਮੋਰਚੇ 'ਚੋਂ ਬਾਹਰ ਆ ਜਾਂਗੇ

ਤੁਸੀਂ ਵੀ ਸੁਣਦੇ ਸੁਣਦੇ

ਦੋਸਤੀ ਦੇ ਮੋਰਚੇ 'ਚੋਂ ਬਾਹਰ ਆ ਜਾਣਾ

ਤੁਹਾਡੀ ਮਹਿਕਦੀ ਸੰਗਤ ਸਾਡੇ ਨਾਲ ਹੋਵੇਗੀ

ਤਾਂ ਇਕ ਦੂਜੇ ਸਹਾਰੇ ਸਭਿਅਤਾ ਦਾ ਮੂੰਹ ਚਿੜਾਵਾਂਗੇ

ਅਸਾਨੂੰ ਸਭਿਅਤਾ ਨੇ ਕੁਝ ਪਲਾਂ ਦਾ ਚੈਨ ਦੇ ਕੇ

ਉਮਰ ਭਰ ਦਾ ਫਿਕਰ, ਝੋਰਾ, ਗ਼ਮ ਲਗਾ ਦਿੱਤਾ

ਇਕ ਘਰ, ਦੋ ਗਲੀਆਂ, ਤਿੰਨ ਕਪੜੇ ਦੇ ਕੇ

ਅਸਾਨੂੰ ਆਦਮੀ ਤੋਂ ਏਸ ਨੇ ਬਣੀਆ ਬਣਾ ਦਿਤਾ

ਅਸੀਂ ਇਤਿਹਾਸ 'ਚੋਂ ਤਾਂ

ਜਿਊਣ ਦੀ ਹੀ ਆਰਜ਼ੂ ਇਕ ਲੈ ਕੇ ਜਨਮੇ ਸਾਂ

ਅਸਾਂ ਨੂੰ ਸਭਿਅਤਾ ਨੇ ਆਰਜ਼ੂਆਂ ਹੀ ਬਣਾ ਦਿਤਾ

ਵੇਖੋ ਜੋ

ਸਾਰੀ ਉਮਰ ਹੀ ਆਰਜ਼ੂਆਂ ਪੋਟਿਆਂ ਤੇ ਟੁਕਦੇ ਰਹਿੰਦੇ ਹਾਂ

ਆ ਰਹੀਆਂ ਜਾਂ ਬੀਤ ਗਈਆਂ ਪੀੜ੍ਹੀਆਂ ਖਾਤਰ

ਅੰਦਰੋ ਅੰਦਰ ਖਾਹ-ਮਖਾਹ ਹੀ ਸੁਕਦੇ ਰਹਿੰਦੇ ਹਾਂ

ਵੱਡੀ ਧੀ ਦੀ ਧੀ ਦਾ ਕਾਰਜ ਰਚਾਣਾ ਹੈ

ਪਿਓ ਦੇ ਪਿਓ ਦੇ ਸਰਾਧ ਲਈ ਬ੍ਰਾਹਮਣ ਬੁਲਾਣਾ ਹੈ

ਸੱਤਾਂ ਧੀਆਂ ਤੋਂ ਹੋਣ ਵਾਲੇ ਪੁੱਤਰ ਖਾਤਰ

ਰਾਜਧਾਨੀ ਵਿਚ ਜਿਹੜਾ ਮਹਿਲ ਪਾਇਆ ਸੀ

ਅਗਲੇ ਮਹੀਨੇ ਉਸ ਦਾ ਭਾੜਾ ਵਧਾਣਾ ਹੈ

ਤੇ ਆ ਰਹੀਆਂ ਬੀਤ ਗਈਆਂ ਵਿਚ ਏਦਾਂ

ਭਟਕਦੇ ਹੀ ਬਿਨਸ ਜਾਣਾ ਹੈ

ਨਹੀਂ ਫੁਰਸਤ ਕਦੇ ਹੋਣੀ

ਕਿ ਤਨ ਮਨ ਨੂੰ ਕੋਲੋਂ ਕੋਲ ਬਿਠਾ ਕੇ

ਇਨ੍ਹਾਂ ਦੀ ਗੱਲ ਕਰਾ ਦੇਈਏ

ਜਿੰਨੀ ਕੁ ਮਿਟ ਸਕੇ ਸਾਡੇ ਮਿਟਾਇਆਂ

ਇਨ੍ਹਾਂ ਦੀ ਦੁਬਿਧਾ ਮਿਟਾ ਦੇਈਏ

ਬੀਤਦੇ ਪਲ ਦੀ ਜਦੋਂ ਤਲਖ਼ੀ ਨਹੀਂ ਸੰਘ ਤੋਂ ਹਿਠਾਂ ਹੁੰਦੀ

ਅਸੀਂ ਫਿਰ ਆ ਰਹੇ ਤੇ ਬੀਤ ਚੁੱਕੇ ਫੈਲ ਜਾਂਦੇ ਹਾਂ

ਤੱਸਬਰ ਵਿਚ ਕਦੇ ਤਾਂ ਪਾਤਸ਼ਾਹ ਦੇ ਪੁੱਤ ਬਣਦੇ ਹਾਂ

ਆ ਆਪਣੇ ਪੁੱਤ ਦੇ ਹੱਥਾਂ 'ਚੋਂ ਧਨ ਦੀ ਰੇਖ ਲਭਦੇ ਹਾਂ

ਏਨੇ ਟਸਣ ਕਰਕੇ ਆਦਮੀ ਦੇ ਪੁੱਤ ਕਹਾਂਦੇ ਹਾਂ

ਇਹ ਸਾਨੂੰ ਇਸ ਤਰ੍ਹਾਂ ਤਹਿਜੀਬ ਨੇ ਜੀਣਾ ਸਿਖਾ ਦਿਤਾ

ਅਸੀਂ ਇਤਿਹਾਸ 'ਚੋਂ ਜਿਊਣ ਦੀ ਹੀ ਆਰਜ਼ੂ ਇਕ ਲੈ ਕੇ ਜੰਮੇ ਸਾਂ,

ਅਸਾਨੂੰ ਸਭਿਆ ਨੇ ਆਰਜ਼ੂਆਂ ਹੀ ਬਣਾ ਦਿੱਤਾ

ਸੋਚਦੇ ਸਾਂ, ਕਵਿਤਾ ਲਿਖਾਂਗੇ

ਤਨ ਦੀਆਂ ਮਨ ਦੀਆਂ ਮਜਬੂਰੀਆਂ 'ਚੋਂ ਬਾਹਰ ਆਜਾਂਗੇ

ਬਾਹਰ ਆ ਕੇ ਦੇਖਦੇ ਹਾਂ

ਆਰਜ਼ੂਆਂ ਦੀ ਅਤੇ ਮਜਬੂਰੀਆਂ, ਦੋਚਿਤੀਆਂ ਦੀ ਫ਼ਸਲ

ਉੱਗੀ-ਖੜੀ

ਖੇਤ ਵਿਚ ਸ਼ੀਸ਼ੇ ਤਰ੍ਹਾਂ

ਉਦਰੇਵਿਆਂ ਤਰਸੇਵਿਆਂ ਦਾ ਲਿਸ਼ਕਦਾ ਪਾਣੀ ਫਿਰੇ—

—ਕਰਮਜੀਤ ਸਿੰਘ

ਕਵਿਤਾ

# ਸਾਰੇ ਜਹਾਂ ਸੇ ਅੱਛਾ :—

—ਡਾ: ਇਕਬਾਲ

ਸਾਰੇ ਜਹਾਂ ਸੇ ਅੱਛਾ ਹਿੰਦੋਸਤਾਂ ਹਮਾਰਾ

ਹਮ ਬੁਲਬੁਲੇਂ ਹੈਂ ਇਸ ਕੀ ਯਿਹ ਗੁਲਿਸਤਾਂ ਹਮਾਰਾ

ਗੁਰਬਤ ਮੇਂ ਹੋਂ ਅਗਰ ਹਮ, ਰਹਿਤਾ ਹੈ ਦਿਲ ਵਤਨ ਮੇਂ

ਸਮਝੋ ਕਹੀਂ ਹਮੇਂ ਭੀ, ਦਿਲ ਹੋ ਜਹਾਂ ਹਮਾਰਾ।

ਪਰਬਤ ਵੋ ਸਭ ਸੇ ਊਂਚਾ, ਹਮਸਾਇਆ ਆਸਮਕਾ

ਵੋ ਸੰਤਰੀ ਹਮਾਰਾ ਵੋ ਪਾਸਬਾਂ ਹਮਾਰਾ

ਗੋਦੀ ਮੇਂ ਖੇਲਤੀ ਹੈਂ ਇਸਕੀ ਹਜ਼ਾਰੋਂ ਨਦੀਆਂ

ਗੁਲਸ਼ਨ ਹੈ ਜਿਨਕੇ ਦਮ ਸੇ ਰਸ਼ਕੇ-ਜਨਾਂ ਹਮਾਰਾ

ਐ ਆਬੇ-ਰੌਦੇ ਗਾਂਗਾ ਵੋ, ਦਿਨ ਹੈਂ ਯਾਦ ਤੁਮ ਕੋ

ਉਤਰਾ ਤਿਰੇ ਕਿਨਾਰੇ ਜਬ ਕਾਰਵਾਂ ਹਮਾਰਾ॥

ਮਜ਼ਹਬ ਨਹੀਂ ਸਿਖਾਤਾ ਆਪਸ ਮੇਂ ਬੈਰ ਰਖਨਾ

ਹਿੰਦੀ ਹੈਂ ਹਮ ਵਤਨ ਹੈ ਹਿੰਦੁਸਤਾਂ ਹਮਾਰਾ

ਯੂਨਾਨ-ਓ-ਮਿਸਰੋ-ਓ-ਰੋਮਾ ਸਭ ਮਿਟ ਗਏ ਜਹਾਂ ਸੇ

ਅਬ ਤੱਕ ਮਗਰ ਹੈ ਬਾਕੀ ਨਾਮੋ ਨਿਸ਼ਾਂ ਹਮਾਰਾ

ਕੁਛ ਬਾਤ ਹੈ ਕਿ ਹਸਤੀ ਮਿਟਤੀ ਨਹੀਂ ਹਮਾਰੀ

ਸਦੀਓਂ ਰਹਾ ਹੈ ਦੁਸ਼ਮਣ ਦੌਰੇ-ਜ਼ਮਾਂ ਹਮਾਰਾ

ਇਕਬਾਲ ਕੋਈ ਮਹਰਮ ਅਪਣਾ ਨਹੀਂ ਜਹਾਂ ਮੇਂ

ਮਾਲੂਮ ਕਿਆ ਕਿਸੀ ਕੋ ਦਰਦੇ-ਨਿਹਾਂ ਹਮਾਰਾ

# ਮੇਰਾ ਵਤਨ

ਚਿਸ਼ਤੀ ਨੇ ਜਿਸ ਜ਼ਮੀਂ ਮੇਂ ਪੈਗਾਮੇ-ਹੱਕ[1] ਸੁਣਾਇਆ

ਨਾਨਕ ਨੇ ਜਿਸ ਚਮਨ ਮੇਂ ਵਹਦਤੇ[2] ਕਾ ਗੀਤ ਗਾਇਆ

ਤਾਤਾਰੀਓਂ ਨੇ ਜਿਸ ਕੋ ਅਪਣਾ ਵਤਨ ਬਨਾਇਆ

ਜਿਸਨੇ ਹਿਜਾ ਜ਼ੀਓਂ ਸੇ ਦਸ਼ੇਤ-ਅਰਬ[3] ਛੁਡਾਇਆ

ਮੇਰਾ ਵਤਨ ਵਹੀ ਹੈ ਮੇਰਾ ਵਤਨ ਵਹੀ ਹੈ

ਯੂਨਾਨੀਓ ਕੋ ਜਿਸਨੇ ਹੈਰਾਨ ਕਰ ਦੀਆ ਥਾ

ਸਾਰੇ ਜਹਾਂ ਕੋ ਜਿਸ ਨੇ ਇਲਮੋ-ਹੁਨਰ[4] ਦੀਆ ਥਾ

ਮਿੱਟੀ ਕੋ ਜਿਸ ਕੀ, ਹੱਕ[5] ਨੇ ਜ਼ਰ ਕਾ ਅਸਰ ਦੀਆ ਥਾ

ਤੁਰਕੋਂ ਕਾ ਜਿਸ ਨੇ ਦਾਮਨ ਹੀਰੋਂ ਸੇ ਭਰ ਦੀਆਂ ਥਾ

ਮੇਰਾ ਵਤਨ ਵਹੀ ਹੈ ਮੇਰਾ ਵਤਨ ਵਹੀ ਹੈ

ਟੂਟੇ ਥੇ ਜੋ ਸਿਤਾਰੇ ਫਾਰਿਸ ਕੇ ਆਸਮਾਂ ਸੇ

ਫਿਰ ਤਾਬ ਦੇ ਕੇ ਜਿਸਨੇ, ਚਮਕਾਏ ਕਹਿਕਸ਼ਾਂ[6] ਸੇ

ਵਹਕਤ ਕੀ ਲੈਅ ਸੁਨੀ ਥੀ, ਦੁਨੀਆਂ ਨੇ ਜਿਸ ਮਕਾਂ[7] ਸੇ

ਮੀਰੇ-ਅਰਬ[8] ਕੋ ਆਈ, ਠੰਡੀ ਹਵਾ ਜਹਾਂ ਸੇ

ਮੇਰਾ ਵਤਨ ਵਹੀ ਹੈ ਮੇਰਾ ਵਤਨ ਵਹੀ ਹੈ

ਬੰਦੇ ਕਲੀਮ[9] ਜਿਸ ਕੇ ਪਰਬਤ ਜਹਾਂ ਕੇ ਸੀਨਾ

ਨੂਹੇ-ਨੱਬੀ[10] ਕਾ ਆਕਰ ਠਹਿਰਾ ਜਹਾਂ ਸਫ਼ੀਨਾ[11]

ਰਿਫਅਤ[12] ਹੈ ਜਿਸ ਜ਼ਮੀਂ ਕੀ ਬਾਮੇ-ਫ਼ਲਕ[13] ਨਾ ਚੀਨਾ

ਜੰਨਤ[14] ਕੀ ਜ਼ਿੰਦਗੀ ਹੈ ਜਿਸਕੀ ਫਜ਼ਾ[15] ਮੇਂ ਜੀਨਾ

ਮੇਰਾ ਵਤਨ ਵਹੀ ਹੈ, ਮੇਰਾ ਵਤਨ ਵਹੀ ਹੈ।

---

1. ਰੱਬ ਦਾ ਸੁਨੇਹਾ 2. ਅਦਵੈਤ ਵਾਦ 3. ਅਰਬ ਭੂਮੀ 4. ਗਿਆਨ ਤੇ ਹੁਨਰ 5. ਭਗਵਾਨ 6. ਆਕਾਸ਼ ਗੰਗਾ 7. ਜਗਹ 8. ਅਰਬਾਂ ਦਾ ਮੁਖੀ 9. ਬਹਿ ਭਾਸ਼ੀ 10. ਪੈਗੰਬੇਰ ਨੂਹ 11. ਕਿਸ਼ਤੀ 12. ਉਚਾਈ 13 ਆਕਾਸ਼ ਰੂਪੀ ਛੱਤ 14 ਸਵਰਗ 15 ਵਾਤਾਵਰਨ



# ਦੋ ਗ਼ਜ਼ਲਾ

ਮੁਰਸ਼ਦ ਬੁੱਟਰਵੀ

ਪੱਥਰ ਦੀ ਪਰਿਤਮਾਂ ਤੇ ਗ਼ਾਫਿਲ ਨ ਚੜ੍ਹਾ ਮੈਨੂੰ
ਸਦੀਆਂ ਤੋਂ ਭਟਕਦਾ ਹਾਂ ਜੂੜੇ ਚ ਸਜਾ ਮੈਨੂੰ

ਰੰਗੀਨ ਸ਼ਰਾਬਾਂ ਦੇ ਚੱਕਰ ਚ ਨ ਪਾ ਮੈਨੂੰ
ਬਚਿਆ ਸੀ ਜੋ ਮੀਰਾਂ ਤੋਂ ਓਹ ਜ਼ਹਿਰ ਪਲਾ ਮੈਨੂੰ

ਆਜ਼ਾਦ ਫ਼ਿਜ਼ਾਵਾਂ ਦੇ ਚੇਤੇ ਨ ਕਰਾ ਮੈਨੂੰ
ਰਾਸ ਆਈ ਹੈ ਮਰ ਮਰ ਕੇ ਪਿੰਜਰੇ ਦੀ ਫ਼ਿਜ਼ਾ ਮੈਨੂੰ

ਉੱਠਦਾ ਹੈ ਧੂਆਂ ਤਾਂਹ ਨੂੰ ਉਸ ਬਚਫ਼ ਦੇ ਗੋਹੇੜ ਚੋਂ
ਜਦ ਛੇੜ ਕੇ ਲੰਘਦੀ ਹੈ ਆਵਾਰਾ ਹਵਾ ਮੈਨੂੰ

ਅਜ਼ਲਾਂ ਤੋਂ ਹਾਂ ਪਰਸ਼ੰਸਕ ਕੁਝ ਮੀਰ ਦੇ ਸ਼ੇਅਰਾਂ ਦਾ
ਇਹ ਹੀਣੀਆਂ ਅਰਥਾਂ ਤੋਂ ਗ਼ਜ਼ਲਾਂ ਨ ਸੁਣਾ ਮੈਨੂੰ

ਅੰਗੂਰ ਨਹੀਂ ਆਏ ਹਾਲੇ ਮੇਰੇ ਜ਼ਖ਼ਮਾਂ ਤੇ !
ਮੈਂ ਲਿਸ਼ਕ ਤੋਂ ਡਰਦਾ ਹਾਂ ਸ਼ੀਸ਼ਾ ਨ ਦਿਖਾ ਮੈਨੂੰ

ਮੈਂ ਪਿਆਰ ਦੇ ਸਾਗਰ ਦਾ ਅਣ ਮੁੱਲਾ ਮੋਤੀ ਹਾਂ
ਪਲਕਾਂ ਦੇ ਝਰੋਖੇ ਚੋਂ ਐਵੇਂ ਨ ਗਿਰਾ ਮੈਨੂੰ

ਉਮਰਾਂ ਦਾ ਸਫ਼ਰ ਕਰ ਕੇ ਪੁਜਿਆ ਹਾਂ ਤਿਰੇ ਦਰ ਤੇ
ਕੁਝ ਪਿਆਰ ਦੀ ਭਿਖਿਆ ਦੇ ਅਖੀਆਂ ਨ ਦਿਖਾ ਮੈਨੂੰ

ਜਾ ਹੋਰ ਕਿਤੇ ਲੈ ਜਾ ਇਹ ਦਰਦ ਭਰੀ ਗਾਥਾ
ਮੁੜ ਘੁੜ ਕੇ ਮਿਰੇ ਸਾਵੇਂ ਮੁਰਸ਼ਦ ਨ ਲਿਆ ਮੈਨੂੰ

ਦਿਲ ਲੂਹਵਾਂ ਛਿੜ ਦਾ ਹੈ ਇਕ ਕਾਂਬਾ ਜਿਹਾ ਮੈਨੂੰ
ਜਦ ਹੱਸ ਕੇ ਬੁਲਾਉਂਦਾ ਹੈ ਓਹ ਸ਼ੋਅਲਾ ਨਵਾਂ ਮੈਨੂੰ

ਜਦ ਜਾਨ ਤੇ ਬਣ ਆਈ ਇਹ ਕਹਿਣਾ ਪਿਆ ਮੈਨੂੰ
ਮੈਂ ਤੇਰੀ ਸ਼ਹਿ ਛੱਡੀ ਕੁਤਿਆਂ ਤੋਂ ਛੁੜਾ ਮੈਨੂੰ

ਐ ਤੰਗ ਨਜ਼ਰ ਵਾਏਜ਼ ਏਨਾਂ ਨ ਸਤਾ ਮੈਨੂੰ
ਮਖਿਓ ਹੀ ਦੁਖਦਾ ਹੈ ਇਹ ਵਾਅਜ਼ ਤਿਰ ਮੈਨੂੰ

ਪੀਸਾ ਹੋਇਆ ਦੰਦਾਂ ਦਾ ਜਾਵੇ ਨ ਕਦੇ ਵਿਰਥਾ
ਡਰ ਹੈ ਕਿ ਨ ਲੈ ਬੈਠੇ ਇਹ ਦੰਦ ਕਥਾ ਮੈਨੂੰ

ਐ ਹੁਸਨ ਤਿਰੇ ਦਰ ਤੇ ਏਨੀ ਹੈ ਵਿਨੇ ਮੇਰੀ
ਭੜਕਾਊ ਲਿਖਤਾਂ ਦੇ ਚੁੰਗਲ ਚੋਂ ਛੁੜਾ ਮੈਨੂੰ

ਹਿਜਰਾਂ ਦੀ ਭੱਠੀ ਵਿਚ ਸੜ ਸੜ ਕੇ ਮਰਿਆ ਹਾਂ
ਬਰਫ਼ਾਨੀ ਹਵਾਵਾਂ ਦੀ ਬੁੱਕਲ ਚ ਦਬਾ ਮੈਨੂੰ

ਤੂਫ਼ਾਨ ਚ ਡੁੱਬਦੇ ਦੀ ਕੁਝ ਮਦਦ ਨ ਕਰ ਸਕਿਆ
ਕੰਢੇ ਤੇ ਖੜਾ ਲਸ਼ਕਰ ਵਹਿੰਦਾ ਹੀ ਰਿਹਾ ਮੈਨੂੰ

ਹਾਂ ਹੋਰ ਕੀ ਚਾਹੁੰਦੀ ਹੈ ਜ਼ਾਲਮ ਇਹ ਤਿਰੀ ਦੁਨੀਆਂ
ਲੈ ਆਈ ਹੈ ਸਿਵਿਆ ਵਿੱਚ ਦੁਨੀਆਂ ਦੀ ਵਫ਼ਾ ਮੈਨੂੰ

ਅਫ਼ਸੋਸ ਤਿਰਾ ਵਾਅਦਾ ਚੇਤੇ ਨ ਰਿਹਾ ਮੁਰਸ਼ਦ !
ਇਕ ਹੋਕਾ ਜਿਹਾ ਭਰ ਕੇ ਇਹ ਉਸ ਨੇ ਕਿਹਾ ਮੈਨੂੰ

ਕਵਿਤਾ

# ਲੋਹਾ

ਲਾਲ ਸਿੰਘ

ਉਦੋਂ ਜਦੋਂ ਘਮਸਾਣ ਹੀ ਘਮਸਾਣ ਚਲਦਾ ਸੀ
—ਲੋਹਾ ਸਥਿਰ ਸੀ
ਅਰਜਣ ਦੇ ਰੱਥ ਤੇ
ਲੋਹੇ ਦਾ ਰਥਵਾਨ ਚਲਦਾ ਸੀ
ਓਦੋਂ ਜਦੋਂ 'ਭਗਵਾਨ ਹੀ ਭਗਵਾਨ' ਚਲਦਾ ਸੀ
ਜਗਨ ਨਾਥ ਪੁਰੀ ਤੋਂ ਮਦੀਨੇ ਤੱਕ
ਪੈਂਡਾ ਬਹੁਤ ਸੀ, ਕਠਿਨ ਸੀ
ਪੈਂਡਾ ਸੁਖਾਵਾਂ ਕਰਨ ਲਈ
ਇਨਸਾਨ ਚਲਦਾ ਸੀ।
ਓਦੋਂ ਜਦੋਂ 'ਈਮਾਨ ਹੀ ਈਮਾਨ' ਚਲਦਾ ਸੀ
ਲੋਹ ਦੀ ਗਵਾਹੀ ਹੈ
ਚਾਂਦਨੀ ਚੌਂਕ ਦਸਦਾ
'ਮਜ਼ਹਬ ਦੀ ਰਾਖੀ ਕਰਨ ਲਈ
ਕਿਰਪਾਨ ਚਲਦਾ ਸੀ,
—ਲੋਹਾ ਫਿਰ ਵੀ ਸਥਿਰ ਸੀ।
ਓਦੋਂ ਜਦੋਂ ਲੋਹੇ ਨੂੰ ਪਾਣ ਦਿੱਤੀ ਸੀ
ਪਾਣੀ ਨੂੰ ਹਿਲਾ ਕੇ ਲੋਹੇ ਨਾਲ
ਫੁੱਲ ਨੂੰ ਫੌਲਾਦ ਕੀਤਾ ਸੀ
ਕਲੀਆਂ 'ਚੋਂ ਸੇਕ ਆਉਂਦਾ ਸੀ
ਚਮਕੌਰ ਸੀ, ਸਰਹੰਦ ਸੀ
ਜਾਂ ਪੈਰ ਨੰਗੇ ਸਨ,
—ਇਸ ਲਈ ਕਿ ਲੋਹਾ ਸਥਿਰ ਸੀ।

ਓਦੋਂ ਜਦੋਂ ਲੋਹੇ ਤੋਂ ਜੰਗ ਲੱਥਾ ਸੀ
ਗਦਰੀਆਂ ਦੀ ਗੂੰਜ ਨੇ
'ਸਤਿਗੁਰਾਂ' ਦੀ ਹੂਕ ਨੇ
ਬਬਰਾਂ ਦੀ ਜੈਕਾਰ ਨੇ
ਕਰਤਾਰਾਂ ਦੀ ਭਬਕਾਰ ਨੇ
'ਯੀਨ-ਯਾਕ' ਦੀ ਹਿੱਕ ਤੇ
ਲੋਹੇ ਦਾ ਝੰਡਾ ਗੱਡ ਕੇ
ਸੰਘਰਸ਼ ਨੂੰ ਪ੍ਰਨਾਮ ਕੀਤਾ ਸੀ।
ਓਦੋਂ ਜਦੋਂ ਲੋਹਾ ਲਾਲ ਹੋਇਆ ਸੀ
ਹਰ ਸ਼ੇਖਰ ਦੇ ਪਸਤੌਲ ਨੂੰ ਜਨੇਊ ਦਾ ਪਟਾ ਸੀ
ਹਰ ਭਗਤ ਸਿੰਘ ਦੇ ਦਿਲ ਨੂੰ
ਲਾਜਪਤ ਤੇ ਲਾਠੀਆਂ ਦੀ ਚੀਸ ਨੇ
ਬੰਬ ਬਣਾ ਦਿਤਾ
ਤੇ ਫਾਂਸੀ ਦਾ ਰੱਸਾ ਚੁੰਮ ਕੇ
ਲੋਹਾ ਅਸਥਿਰ ਹੋਣੋ ਬਚਾ ਦਿਤਾ।
ਅੱਜ ਜਦੋਂ......
'ਖੋਟ' ਚਲਦਾ ਹੈ
ਇਮਾਨ ਨਹੀਂ ਚਲਦਾ
ਨੋਟ ਚਲਦਾ ਹੈ
ਇਨਸਾਨ ਨਹੀਂ ਚਲਦਾ
ਵੋਟ ਚਲਦਾ ਹੈ
ਘਮਸਾਣ ਨਹੀਂ ਚਲਦਾ,
...ਲੋਹਾ ਸਥਿਰ ਨਹੀਂ ਹੈ
ਲੋਹਾ ਸਥਿਰ ਨਹੀਂ...ਹੈ।

ਨੇੜੇ ਐਸ. ਡੀ. ਐਮ. ਦਫਤਰ
ਜੀ. ਟੀ. ਰੋਡ ਦਸੂਹਾ
(ਹੁਸ਼ਿਆਰਪੁਰ)

# ਸੰਤ ਬਿਸ਼ਨ ਸਿੰਘ ਦਾ ਦੇਹਾਂਤ

ਸੰਤ ਬਿਸ਼ਨ ਸਿੰਘ 'ਹਿਸਟੋਰੀਅਨ' ਦੇ ਅਕਾਲ ਚਲਾਣੇ ਨਾਲ ਇਕ ਹੋਰ ਪੁਰਾਣੇ ਨਾਮਧਾਰੀ ਅਤੇ ਲੇਖਕ ਤੋਂ ਅਸੀਂ ਵਾਂਝੇ ਹੋ ਗਏ ਹਾਂ। ਸੰਤ ਬਿਸ਼ਨ ਸਿੰਘ ਦੇ ਪਿਤਾ ਮਸ਼ਹੂਰ ਇਤਿਹਾਸਕ ਕਵੀ ਸਵ: ਸੰਤ ਕਾਹਲਾ ਸਿੰਘ ਜੀ ਅਤੇ ਮਾਤਾ ਆਸ ਕੌਰ ਜੀ ਸਨ। ਗਿਆਨੀ ਕਾਹਲਾ ਸਿੰਘ ਜੀ ਦੀ ਪੁਸਤਕ "ਪੰਥ ਪ੍ਰਕਾਸ਼ ਨਾਮਧਾਰੀ ਸਿੰਘਾਂ ਦਾ" ਪ੍ਰਸਿਧ ਕਾਵਿ ਪੁਸਤਕ ਹੈ ਜਿਸ ਦੇ ਬੈਂਤ ਆਮ ਤੌਰ ਤੇ ਨਾਮਧਾਰੀ ਦੀਵਾਨਾ ਵਿਚ ਜਥੇਦਾਰਾਂ ਪਾਸੋਂ ਸੁਨਣ ਨੂੰ ਮਿਲਦੇ ਹਨ। ਇਸ ਤੋਂ ਇਲਾਵਾ ਗਿਆਨੀ ਕਾਹਲਾ ਸਿੰਘ ਜੀ ਨੇ ਸਾਕਾ ਅਮ੍ਰਿਤਸਰ, ਕੂਕੇ ਸਿਖ ਤੇ ਅੰਗਰੇਜ਼ੀ ਰਾਜ, ਪੈਂਤੀਸ ਅਖਰੀ, ਸ੍ਰੀ ਭਗਤ ਨਾਮ ਦੇਵ ਪ੍ਰਕਾਸ਼ ਅਤੇ ਭਗਤ ਰਵੀ ਦਾਸ ਪ੍ਰਕਾਸ਼ ਪੁਸਤਕਾਂ ਦੀ ਰਚਨਾ ਕਰਕੇ ਨਾਮਣਾ ਖੱਟਿਆ।

ਸੰਤ ਬਿਸ਼ਨ ਸਿੰਘ ਹੋਰਾਂ ਨੂੰ ਲਿਖਣ ਦੀ ਲਗਨ ਤਾਂ ਵਿਰਸੇ ਵਿਚ ਹੀ ਮਿਲੀ ਸੀ। ਉਹਨਾਂ ਨੂੰ ਵੱਖ ਵੱਖ ਇਤਿਹਾਸਕ ਥਾਵਾਂ ਤੇ ਜਾ ਕੇ ਖੋਜ ਕਰਨ ਦਾ ਅਤੇ ਤੱਥ ਇਕਠੇ ਕਰਨ ਦੀ ਬਹੁਤ ਲਗਨ ਸੀ। ਜੇ ਕਿਤੇ ਉਹਨਾਂ ਨੇ ਉਚੇਰੀ ਵਿਦਿਆ ਲਈ ਹੁੰਦੀ ਤਾਂ ਉਹ ਬਹੁਤ ਨਾਮਵਰ ਲੇਖਕ ਹੋ ਸਕਦੇ ਸਨ ਪਰ ਉਹਨਾਂ ਦੀ ਇਸ ਘਾਲਣਾ ਅਤੇ ਪ੍ਰਾਪਤੀ ਦੀ ਕਦਰ ਵੀ ਵਿਦਵਾਨ ਅਤੇ ਖੋਜੀ ਬਹੁਤ ਕਰਦੇ ਸਨ। ਉਹਨਾਂ ਦੇ ਪਿੰਡ ਨੰਗਲ ਜ਼ਿਲਾ ਲੁਧਿਆਣਾ ਦੇ ਹੀ ਪ੍ਰਸਿਧ ਲੇਖਕ ਸ: ਨਾਹਰ ਸਿੰਘ ਇਤਿਹਾਸਕਾਰ ਸੰਤ ਬਿਸ਼ਨ ਸਿੰਘ ਦੀ ਇਤਿਹਾਸਕ ਖੋਜ ਦੀ ਬਹੁਤ ਸ਼ਲਾਘਾ ਕਰਦੇ ਹਨ। ਉਹਨਾਂ ਵਿਚਲੇ ਕਾਵਿ ਗੁਣਾਂ ਦਾ ਅੰਦਾਜ਼ਾ ਪਾਠਕ ਉਹਨਾ ਦੀ ਰਚਨਾ ਤੋਂ ਭਲੀ ਭਾਂਤ ਲਾ ਸਕਦੇ ਹਨ। ਸਾਡੇ ਗਿਆਨ ਵਿਚ ਉਹਨਾਂ ਦੀਆਂ ਪੰਜ ਪੁਸਤਕਾਂ ਆਜ਼ਾਦੀ ਲਹਿਰ ਤੇ ਨਾਮਧਾਰੀ ਦੇਵੀਆਂ ਦਾ ਇਤਿਹਾਸ, ਬਾਗੀ ਕੂਕਾ, ਇਨਕਲਾਬੀ ਕੂਕਾ, ਰਾਇ ਕੋਟ ਦੇ ਸ਼ਹੀਦ ਤੇ ਅਣਖੀ ਮਸਤਾਨੇ-ਸ਼ਹੀਦੀ ਸਾਕਾ ਮਲੇਰ ਕੋਟਲਾ ਹਨ ਜਿਨ੍ਹਾਂ ਨੂੰ ਉਹ ਆਪਣੀ ਪ੍ਰੇਰਣਾ ਨਾਲ ਦਾਨੀ ਸਜਨਾਂ ਦੀ ਮਦਦ ਨਾਲ ਛਪਵਾਇਆ। ਇਸ ਤੋਂ ਇਲਾਵਾ ਕਈ ਅਣਛਪੇ ਪ੍ਰਸੰਗ ਉਹਨਾਂ ਕੋਲ ਸਨ।

ਇਸ ਵੇਲੇ ਉਹਨਾਂ ਦੀ ਉਮਰ ਅੱਸੀ ਸਾਲ ਤੋਂ



ਸੰਤ ਬਿਸ਼ਨ ਸਿੰਘ

ਉਪਰ ਸੀ ਪਰ ਲਿਖਣ ਦਾ ਸ਼ੌਕ ਉਹਨਾਂ ਨੂੰ ਆਖਰੀ ਸਵਾਸਾਂ ਤੱਕ ਰਿਹਾ। ਅਖੀਰਲੇ ਸਮੇਂ ਉਹਨਾਂ ਆਪਣੇ ਘਰ ਵਾਲਿਆਂ ਨੂੰ ਆਦੇਸ਼ ਦਿਤਾ ਕਿ ਉਹਨਾਂ ਦੀ ਮੌਤ ਬਾਅਦ ਉਹਨਾਂ ਦਾ ਅਧਿਅਨ ਸਥਾਨ ਵਾਲਾ ਇਕ ਲਕੜ ਦਾ ਤਖਤ ਪੋਸ਼. ਇਕ ਕਾਪੀ ਪੈਂਸਲ ਉਹਨਾਂ ਦੇ ਨਾਲ ਹੀ ਭੇਜ ਦਿਤਾ ਜਾਵੇ। ਸੁਣਿਆ ਹੈ ਉਹਨਾਂ ਦੇ ਸੰਸਕਾਰ ਤੇ ਇਹ ਚੀਜ਼ਾਂ ਵੀ ਦਾਹ ਕੀਤੀਆਂ ਗਈਆਂ। ਅੱਜ ਕਲ ਆਪ ਪਿੰਡ ਦਮਦਮਾ ਜ਼ਿਲਾ ਸਰਸਾ ਵਿਚ ਨਿਵਾਸ ਰਖਦੇ ਸਨ।

ਉਹਨਾਂ ਦੇ ਨਿਧਨ ਨਾਲ ਅਤੀਤ ਦੀ ਇਕ ਹੋਰ ਕੜੀ ਟੁਟ ਗਈ ਹੈ ਅਤੇ ਵਰਿਆਮ ਇਕ ਦਾਨੇ ਪ੍ਰਸੰਸਕ ਤੇ ਆਲੋਚਕ ਤੋਂ ਵਾਂਝਿਆ ਗਿਆ ਹੈ।

—ਜਗਦੀਸ਼ ਸਿੰਘ

# ਨਵਤੇਜ ਦੀ ਇਕ ਮਹਾਨ ਦੇਣ

—ਜਸਵੰਤ ਸਿੰਘ ਕੰਵਲ

ਮੈਨੂੰ ਸਨ ਅੱਠਤੀ ਤੋਂ ਹੀ ਪ੍ਰੀਤਲੜੀ ਦੀ ਚੇਟਕ ਲਗ ਗਈ ਸੀ। ਓਦੋਂ ਮੈਂ ਮਲਾਇਆ ਵਿਚ ਸਾਂ। ਵਾਪਸ ਆਇਆ ਤਾਂ ਸ੍ਰ. ਗੁਰਬਖਸ਼ ਸਿੰਘ ਤੇ ਉਸ ਦੇ ਸੁਪਨਿਆਂ ਦਾ ਪ੍ਰੀਤ ਨਗਰ ਦੇਖਣ ਦੀ ਖਾਹਸ਼ ਮਚਲ ਪਈ। ਕੁਦਰਤੀ ਪ੍ਰੀਤ ਨਗਰ ਦਾ ਪਹਿਲਾ ਇੱਕਠ ਜਾਂ ਮੇਲਾ ਆ ਗਿਆ। ਉਸ ਦਿਨ ਰਾਜਕੁਮਾਰੀ ਲਤਿਕਾ ਦਾ ਡਰਾਮਾ ਖੇਡਿਆ ਜਾਣਾ ਸੀ। ਹੀਰੋ ਦਾ ਪਾਰਟ ਨਵਤੇਜ ਨੇ ਕੀਤਾ। ਤੇ ਮੈਂ ਪਹਿਲੀ ਵਾਰ ਉਸ ਨੂੰ ਸਟੇਜ ਉਤੇ ਹੀ ਵੇਖਿਆ ਮਨਧੀਰ ਦਾ ਪਾਰਟ ਕਰਦਿਆਂ। ਦੂਜੀ ਵਾਰ ਲਾਹੌਰ ਵਿਦਿਆਰਥੀਆਂ ਦੇ ਇਕ ਸਮਾਗਮ ਵਿਚ। ਤੇ ਫਿਰ ਕਾਨਫਰੰਸਾਂ, ਲੇਖਕ ਸਮਾਗਮਾਂ, ਜਲੂਸਾਂ ਅਤੇ ਮੀਟਿੰਗਾਂ ਆਦਿ ਵਿਚ ਤਕਰੀਬਨ ਪੰਜਾਬ ਦੇ ਸਾਰੇ ਸ਼ਹਿਰ ਤੇ ਕਸਬੇ ਅਸਾਂ ਗਾਹ ਮਾਰੇ। ਸਾਰੀਆਂ ਮਿਲਣੀਆਂ ਵਿਚ ਉਹ ਗੰਭੀਰ, ਸਾਊ, ਚੁਸਤ ਤੇ ਬੇਪਰਵਾਹ ਰਿਹਾ। ਸਮਾਗਮਾਂ ਤੇ ਲੰਗਰਾਂ ਵਿਚ ਜਿਹਾ ਮਿਲਿਆ, ਖਾ ਲਿਆ। ਪੈਣ ਲਈ ਜਿਹੋ ਜਿਹੀ ਥਾਂ ਮਿਲੀ ਰਾਤ ਕੱਟ ਲਈ। ਬਹੁਤੀ ਵਾਰ ਉਹ ਰਾਤ ਦੀ ਸਟੇਜ ਉਤੇ ਡਰਾਮਿਆਂ ਦੇ ਪਰਦੇ ਲਈ ਸੁੱਤਾ ਹੁੰਦਾ।

"ਤੂੰ ਬੇਫਿਕਰੀ ਕਾਰਨ ਮੋਟਾ ਹੋਇਆ ਏਂ।" ਮੈਂ ਸ਼ਰਾਰਤ ਨਾਲ ਇਕ ਵਾਰ ਉਸ ਨੂੰ ਛੇੜਿਆ।

"ਤੂੰ ਵੀ ਹੋ ਜਾਹ ਫੇਰ।" ਉਸ ਤੁਰਤ ਵਿਅੰਗ ਮੋੜਿਆ। "ਮੈਂ ਤਾਂ ਮੋਟਾਪੇ ਨੂੰ ਬੀਮਾਰੀ ਸਮਝਦਾ ਆਂ।"

"ਉਂ ਕੋਈ ਧੱਕਾ ਮਾਰੇ, ਥਮਲੇ ਵਾਂਗ ਹਿਲਦਾ ਤਾਂ ਨਹੀਂ ਨਾ।"

"ਜੇ ਰੋਹੜੇ ਪੈ ਜਾਵਾਂ, ਖਲੋਂਦਾ ਵੀ ਨਹੀਂ।"

ਬਾਰਾਂ ਵਰ੍ਹੇ ਹੋਏ, ਅਸੀਂ ਹੁਸੈਨੀ ਵਾਲੇ ਬਾਰਡਰ ਰਾਹੀਂ ਇੱਕਠੇ ਲਾਹੌਰ ਗਏ। ਪਾਕਿਸਤਾਨ ਬਣਨ ਪਿਛੋਂ ਅਸੀਂ ਪਹਿਲੀ ਵਾਰ ਲਾਹੌਰ ਜਾ ਰਹੇ ਸਾਂ। ਆਖਣ ਲੱਗਾ।

"ਨੂਰ ਜਹਾਂ ਦੇ ਮਕਬਰੇ ਤੇ ਜ਼ਰੂਰ ਜਾਣਾ ਏ।"

"ਕਿਉਂ ਕੁਝ ਲਗਦੀ ਏ?"

"ਔਰਤ ਮਰਦ ਦੀ ਬਹੁਤ ਲਗਦੀ ਹੁੰਦੀ ਏ।"

"ਕਹਿੰਦੇ 'ਕਮਜ਼ੋਰੀ ਲਗਦੀ ਹੁੰਦੀ ਏ।"

"ਆਹੋ ਮਿਲ ਜਾਣ ਤੇ ਕਮਜ਼ੋਰੀ ਵੀ ਦੂਰ ਹੋ ਜਾਂਦੀ ਏ।"

"ਤੂੰ ਆਪਣੀ ਨੂਰਾਂ ਨੂੰ ਯਾਦ ਕਰਨ ਬਹਾਨੇ, ਬੇਗਾਨੀਆਂ ਦੀ ਜ਼ਿਆਰਤ ਕਰਦਾ ਏਂ।"

"ਤੇ ਇਹ ਮਾੜੀ ਗੱਲ ਕੀ ਏ।"

ਅਸੀਂ ਜਾਮਾ ਮਸਜਦ ਲਾਹੌਰ ਦੇ ਅੰਦਰ ਹੁਜਰਿਆਂ ਅਗੋਂ ਦੀ ਲੰਘ ਰਹੇ ਸਾਂ। ਇਕ ਥਾਂ ਉਰਦੂ ਵਿਚ ਲਿਖਿਆ ਸੀ :

"ਹਮ ਆਏ ਥੇ।"

"ਵਾਹ ਵਾਹ, ਕਿਆ ਬਾਤ ਹੈ।" ਉਹ ਪੈਰ ਗੱਡ ਕੇ ਉਥੇ ਹੀ ਖਲੋ ਗਿਆ। "ਜਸਵੰਤ! ਹਮ ਆਏ ਥੇ" ਉਸ ਮੇਰਾ ਧਿਆਨ ਖਿੱਚ ਕੇ ਉਸ ਵਲ ਕੀਤਾ।

"ਆਹੋ, ਜਿਵੇਂ ਤੁਸੀਂ ਨੂਰਾਂ ਦੇ ਮਕਬਰੇ ਤੇ ਗਏ ਸੀ।" ਮੈਂ ਫਿਰ ਛੇੜਿਆ।

"ਤੂੰ ਨਫਾਸਤ ਨਾਲ ਦਾਦ ਦੇਹ, ਪਥਰ ਕਿਉਂ ਮਾਰਦਾ ਏਂ।"

"ਤੈਨੂੰ ਤਾਂ ਕੋਈ ਫਰਕ ਨਹੀਂ ਪੈਂਦਾ।"

"ਜੇ ਪਵੇਗਾ ਵੀ, ਤੇਰੇ ਸੁਆਦ ਲਈ ਫਿਰ ਵੀ ਹੱਸ ਛਡਾਂਗਾ।" ਉਹ ਵਾਅਕਈ ਮੁਸਕਾ ਪਿਆ।

ਉਹ ਕਿਸੇ ਦੀ ਖੁਸ਼ੀ ਲਈ ਆਪਣੀ ਪੀੜ ਤੇ ਮੁਸਕਾ ਸਕਦਾ ਸੀ। ਮੈਂ ਉਸ ਨੂੰ ਕਦੇ ਗੁੱਸੇ ਨਹੀਂ ਦੇਖਿਆ। ਜੇ ਹੋਇਆ ਤਾਂ ਝੱਟ ਹੀ ਉਸ ਗੁਸਾ ਥੁੱਕ ਦਿਤਾ।

ਸ. ਗੁਰਬਖਸ਼ ਸਿੰਘ ਜੀ ਅਮਰੀਕਾ ਤੋਂ ਪੜ੍ਹਕੇ ਆਏ ਸਨ। ਉਹਨਾਂ ਉਤੇ ਓਥੋਂ ਦੇ ਵਿਚਾਰਾਂ ਤੇ ਵਾਤਾਵਰਨ ਦਾ ਪ੍ਰਭਾਵ ਪੈਣਾ ਕੁਦਰਤੀ ਸੀ। ਆਜ਼ਾਦੀ ਤੇ ਕੌਮਪ੍ਰਸਤੀ ਦੀ ਲੋਚਾ ਉਹਨ, ਨੂੰ ਨਸ਼ੇ ਵਾਂਗ ਚੜ੍ਹੀਆਂ ਸਨ। ਪਹਿਲੀ ਜੰਗ ਵਿਚੋਂ ਅਮਰੀਕਾ ਸ਼ੇਰ ਬਣ ਕੇ ਨਿਕਲਿਆ ਸੀ। ਇੰਡਸਟਰੀ ਵਿਚ ਸਾਰੀ ਦੁਨੀਆਂ ਤੋਂ ਅੱਗੇ ਆ ਚੁੱਕਾ ਸੀ। ਅੰਗਰੇਜ਼ ਸਾਮਰਾਜ ਦੀ ਮਦਦ ਨਾਲ ਉਹ ਸੰਸਾਰ ਮੰਡੀ ਉਤੇ ਛਾ ਗਿਆ। ਅਮਰੀਕਾ ਦੀ ਭਰਪੂਰਤਾ ਤੇ ਸੁੰਦਰਤਾ ਹਰ ਸਾਧਾਰਨ ਨੂੰ ਮੋਂਹਦੀ ਸੀ। ਪੂਰਬ ਵਿਚ ਜਾਪਾਨ ਦੀ ਤੱਰਕੀ ਨੇ ਵੀ ਸ. ਗੁਰਬਖਸ਼ ਸਿੰਘ ਨੂੰ ਕਾਫੀ ਹਲੂਣਿਆ। ਉਸ ਪ੍ਰੀਤਲੜੀ ਵਿਚ ਦੋਹਾਂ ਦੇ ਗੁਣ ਗਾਉਣੇ ਸ਼ੁਰੂ ਕਰ ਦਿੱਤੇ। ਜਦ ਨਵਤੇਜ ਸਿੰਘ ਵਿਦਿਆਰਥੀ ਲਹਿਰ ਵਿਚ ਮਾਰਕਸਿਜ਼ਮ ਦੇ ਲੈਕਚਰਾਂ ਰਾਹੀਂ ਦਮਾਗੀ ਤੌਰ ਤੇ ਸਾਫ ਹੋਇਆ, ਤਦ ਉਸ ਨੂੰ ਇਕਦਮ ਖਿਆਲ ਆਇਆ 'ਦਾਰ ਜੀ ਤਾਂ ਗਲਤ ਮੁਲਕਾਂ ਨੂੰ ਵਡਿਆ ਰਹੇ ਹਨ। ਸਾਮਰਾਜ ਬੁੱਢੀ ਤੇ ਖੁਰ ਰਹੀ ਤਾਕਤ ਹੈ; ਭਾਵੇਂ ਬਥੇਰੀ ਹਵੇਲੀ ਵਾਂਗ ਕਿੰਨਾ ਫੈਲਰਿਆ ਦਿਸਦਾ ਹੈ। ਉਸਦੇ ਮੁਕਾਬਲੇ ਰੂਸ (ਸੋਸ਼ਲਿਜ਼ਮ) ਲੜਕਪਨ ਵਿਚੋਂ ਨਿਕਲ ਕੇ ਜਵਾਨ ਹੋ ਰਹੀ ਤਾਕਤ ਹੈ।

ਬਾਪ ਬੇਟਾ ਅਮਰੀਕਾ ਤੇ ਰੂਸ ਵਾਂਗ ਆਹਮਣੇ ਸਾਹਮਣੇ ਸਨ। ਕਈ ਦਿਨ ਬਹਿਸ ਚਲਦੀ ਰਹੀ। ਸ. ਗੁਰਬਖਸ਼ ਸਿੰਘ ਸਾਇੰਸੀ ਨਜ਼ਰੀਆ ਰਖਣ ਵਾਲਾ ਬੁੱਧੀਜੀਵੀ ਸੀ। ਝਟ ਸਹੀ ਪੈਂਤੜੇ ਤੇ ਆ ਗਿਆ ਅਤੇ ਪੂਰੇ ਦਿਲ ਨਾਲ ਸੋਸ਼ਲਿਜ਼ਮ ਦਾ ਹਮਾਇਤੀ ਹੋ ਗਿਆ। ਪ੍ਰੀਤਲੜੀ ਉਸ ਸਮੇਂ ਸਾਰੀਆਂ ਵਰੋਧਤਾਈਆਂ ਪਾਰ ਕਰਕੇ ਨੌਜਵਾਨਾਂ ਦੀ ਮਹਿਬੂਬ ਬਣ ਚੁੱਕੀ ਸੀ। ਉਹਦੇ ਪਰਚਾਰ ਨਾਲ ਇਕ ਤਰਾਂ ਸਾਰੀ ਨੌਜਵਾਨ ਪੀਹੜੀ ਦਾ ਮਹਾਨ ਰੂਪ ਅਥਵਾ ਸੋਸ਼ਲਿਜ਼ਮ ਪੱਖੀ ਹੋ ਗਿਆ। ਸ. ਗੁਰਬਖਸ਼ ਸਿੰਘ ਨੂੰ ਮੋੜ ਦੇਣ ਦਾ ਕਾਰਨਾਮਾ ਨਵਤੇਜ ਦੀ ਦੇਣ ਸੀ। ਭਾਵੇਂ ਥੋੜੇ ਚਿਰ ਪਿਛੋਂ ਹਾਲਾਤ ਵੀ ਗੁਰਬਖਸ਼ ਨੂੰ ਸਹੀ ਥਾਂ ਲੈ ਆਉਂਦੇ। ਪਰ ਐਨ ਸਮੇਂ ਸਿਰ ਮੌਕਾ ਸੰਭਾਲਦਾ ਸਿਹਰਾ ਨਵਤੇਜ ਸਿਘ ਨੂੰ ਹੀ ਜਾਂਦਾ ਹੈ।

ਮੈਨੂੰ ਠੀਕ ਯਾਦ ਨਹੀਂ ਕਿਥੇ ਤੇ ਕਦੋਂ ਮੇਰੇ ਤੇ ਨਵਤੇਜ ਵਿਚਕਾਰ ਇਸ ਵਿਸ਼ੇ ਉਤੇ ਗੱਲ ਹੋਈ। ਸ਼ਾਇਦ ਸ੍ਰੀ ਨਗਰ ਦੇ ਨਸ਼ਾਤ ਵਿਚ ਬੈਂਚ ਤੇ ਬੈਠੇ ਮੱਕੀ ਚੱਬ ਰਹੇ ਸਾਂ। ਗੱਲ ਅਮਰੀਕਾ ਤੇ ਰੂਸ ਦੇ ਵਧਦੇ ਪਾੜ ਬਾਰੇ ਚਲ ਰਹੀ ਸੀ। ਮੈਂ ਆਖਿਆ :

"ਯਾਰ ਬੜੇ ਮੀਆਂ ਸੋ ਬੜੇ ਮੀਆਂ, ਛੋਟੇ ਮੀਆਂ ਸੁਬਹਾਨ ਅੱਲਾਹ।"

"ਕੀ ਮਤਲਬ ?"

"ਬਾਪ ਤਾਂ ਪੁੱਤਰਾਂ ਨੂੰ ਰਾਹੇ ਪਾਉਂਦੇ ਹੀ ਆਏ ਐ, ਪਰ ਕਈ ਪੁੱਤਰ ਪੁਰਾਣੀ ਪੀਹੜੀ ਨੂੰ ਸੇਧ ਦੇਂਦੇ ਐ।"

"ਏਹੋ ਤਾਂ ਸਾਇੰਸ ਦਾ ਕ੍ਰਿਸ਼ਮਾ ਹੈ।"

"ਏਹੋ ਕ੍ਰਿਸ਼ਮਾ ਤੁਹਾਡੇ ਘਰ ਵੀ ਵਾਪਰਿਆ ਹੈ।"

"ਹੈਂ, ਨਹੀਂ।" ਨਵਤੇਜ ਖੁਲ੍ਹ ਕੇ ਹੱਸ ਪਿਆ। "ਦਾਰ ਜੀ ਦੀ ਆਪਣੀ ਸੱਟਡੀ ਕਮਾਲ ਸੀ।"

"ਇਸ ਗੱਲ ਤੋਂ ਕੌਣ ਇਨਕਾਰ ਕਰਦਾ ਹੈ। ਪੱਛਮੀ ਬੁੱਧੀਜੀਵੀਆਂ ਦੀ ਸੱਟਡੀ ਕਿਤੇ ਘਟ ਹੈ। ਉਹ ਨਾ ਮਾਰਕਸਿਜ਼ਮ ਦੇ ਪੈਂਤੜੇ ਤੇ ਆ ਗਏ ?"

"ਉਹ ਆਈਡਿਆਲੋਜੀ ਦਾ ਫਰਕ ਹੈ ਤੇ ਰਹੇਗਾ।" ਨਵਤੇਜ ਬਾਪ ਨੂੰ ਕਿਵੇਂ ਵੀ ਛੋਟਾ ਨਹੀਂ ਕਰ ਸਕਦਾ ਸੀ।

"ਨਵਤੇਜ ! ਗਲਤ ਸਿਧਾਂਤ ਦਾ ਬਣਿਆ ਵਿਸ਼ਵਾਸ਼ ਛੱਡ ਕੇ ਇਸ ਉਮਰ ਵਿਚ ਲੋਕਾਂ ਦੇ ਹਿਤਾਂ ਵਾਲੀ ਰਾਹ ਤੇ ਆ ਜਾਣਾ ਲੇਖਕ ਦੀ ਈਮਾਨਦਾਰੀ ਹੈ।"

ਅਜ ਸ. ਨਵਤੇਜ ਦੇ ਚਲੇ ਜਾਣ ਪਿਛੋਂ ਮੈਂ ਸੋਚਦਾ ਹਾਂ, ਜੇ ਸ. ਗੁਰਬਖਸ਼ ਸਿੰਘ ਨੇ ਇਹ ਰਾਹ ਨਾ ਅਪਣਾਇਆ ਹੁੰਦਾ, ਕਿੰਨਾ ਸਿਆਸੀ, ਸਮਾਜੀ ਨੁਕਸਾਨ ਹੋਣਾ ਸੀ। ਸਾਂਝੀਵਾਲਤਾ ਦੀ ਰਾਹ ਤੇ ਆਇਆ ਤਾਂ ਅਗਾਂਹ ਵਧੂ ਸ਼ਕਤੀਆਂ ਨੂੰ ਕਿੰਨੀ ਵੱਡੀ ਤਾਕਤ ਮਿਲੀ।

ਪੰਜਾਬੀ ਸਾਹਿਤ ਅਤੇ ਅਗਾਂਹ ਵਧੂ ਤਹਿਰੀਕ ਨੂੰ ਨਿਰਸੰਦੇਹ ਇਹ ਨਵਤੇਜ ਜੀ ਦੀ ਮਹਾਨ ਦੇਣ ਸਮਝੀ ਜਾਵੇਗੀ। ●

# ਘੱਗਰ

—ਜਸਵੰਤ ਸਿੰਘ ਵਿਰਦੀ

ਦਰਿਆ ਸਾਡੀ ਧਰਤੀ ਤੇ ਵਗਣ ਵਾਲੇ ਉਹ ਅੰਮ੍ਰਿਤ ਦੇ ਸੋਮੇ ਹਨ, ਜੋਕਿ ਲੋਕਾਂ ਨੂੰ ਨਵਾਂ ਜੀਵਨ ਅਤੇ ਬਨਸਪਤੀ ਨੂੰ ਨਰੋਆ ਰੰਗ ਰੂਪ ਪ੍ਰਦਾਨ ਕਰਦੇ ਹਨ। ਇਸੇ ਕਰਕੇ ਹੀ ਦਰਿਆਵਾਂ ਕੋਲੋਂ ਸਾਡੇ ਲੋਕਾਂ ਨੂੰ ਏਨੀਆਂ ਉਮੀਦਾਂ ਨੇ। ਪਰ ਜੇਕਰ ਬੰਦੇ ਦੀਆਂ ਇਹ ਉਮੀਦਾਂ ਪੂਰੀਆਂ ਹੀ ਨਾ ਹੋ ਸਕਣ।

ਕੀ ਕਦੀ ਇਸ ਤਰ੍ਹਾਂ ਵੀ ਹੋਇਆ ਹੈ ਕਿ ਮਨੁੱਖ ਤੇ ਰੁਖ ਨੂੰ ਦਰਿਆ ਨਿਰਾਸ਼ ਕਰ ਦੇਣ ?...ਫੇਰ ਵੀ ਜੇਕਰ ਉਹ ਨਿਰਾਸ਼ ਕਰਦੇ ਨੇ, ਤਾਂ ਕਿਉਂ ?

ਰੇਗਿਸਤਾਨ ਵਿਚ ਦੀ ਵਗਣ ਵਾਲਾ ਸ਼ਾਇਦ ਹੀ ਕੋਈ ਦਰਿਆ ਸਮੁੰਦਰ ਤਕ ਪੁਜਦਾ ਹੋਵੇ।

ਘੱਗਰ ਦਰਿਆ ਦਾ ਪਾਣੀ ਧਰਤੀ ਉਪਰ ਫੈਲਕੇ ਚਲਦਾ ਹੈ ਅਤੇ ਦੂਰੋਂ ਉਸ ਨੂੰ ਵੇਖਿਆਂ ਇਸ ਤਰ੍ਹਾਂ ਦਾ ਭੁਲੇਖਾ ਪੈਂਦਾ ਹੈ ਜਿਵੇਂ ਕਿ ਉਹ ਕੋਈ ਅਸਗਾਹ ਸਾਗਰ ਹੋਵੇ, ਪਰ ਉਸ ਵਿਚ ਸਾਗਰ ਵਾਲੀ ਤਾਂ ਕੀ, ਦਿਲ-ਦਰਿਆ ਜਿੰਨੀ ਵੀ ਗਹਿਰਾਈ ਨਹੀਂ ਹੈ। ਪਤਾ ਨਹੀਂ ਉਸ ਨੂੰ ਆਪਣੇ ਇਸ ਸਖਣੇਪਨ ਦਾ ਅਹਿਸਾਸ ਹੈ ਕਿ ਨਹੀਂ, ਪਰ ਫੇਰ ਵੀ ਉਸ ਦੀ ਚਾਲ ਆਪਣੇ ਇਸ ਭਾਵ ਦਾ ਪ੍ਰਗਟਾਵਾ ਜ਼ਰੂਰ ਕਰਵਾ ਜਾਂਦੀ ਹੈ।



ਮਨੀ ਮਾਜਰਾ ਦੇ ਕੋਲ ਘੱਗਰ ਨਦੀ ਤੇ ਬਣਿਆ ਪੁਲ।

ਜੇਕਰ ਦਰਿਆਵਾਂ ਨਾਲ ਸਾਡੀ ਗੁਫਤਗੂ ਦਾ ਮਾਧਿਅਮ ਕਾਇਮ ਰਹਿੰਦਾ ਤਾਂ ਅਜ ਸਾਨੂੰ ਉਹ ਬੇਜ਼ੁਬਾਨ ਨਾ ਪ੍ਰਤੀਤ ਹੁੰਦੇ।

ਸੱਚ ਦਸਾਂ। ਮੈਂ ਤਾਂ ਹੁਣ ਵੀ ਜਦੋਂ ਕਦੀ ਕਿਸੇ ਦਰਿਆ ਦੇ ਕਿਨਾਰੇ ਤੇ ਖਲੋਂਦਾਂ ਹਾਂ ਤਾਂ ਉਸ ਦੀਆਂ ਥਿਰਕਦੀਆਂ ਹੋਈਆਂ ਲਹਿਰਾਂ ਮੇਰੇ ਸਾਹਮਣੇ ਸਦੀਆਂ ਦੇ ਇਤਿਹਾਸ ਦੀਆਂ ਕਹਾਣੀਆਂ ਸਾਕਾਰ ਕਰ ਦਿੰਦੀਆਂ ਨੇ।

ਕਹਾਣੀ ਕੇਵਲ ਬੋਲ ਕੇ ਹੀ ਤਾਂ ਨਹੀਂ ਕਹੀ ਜਾ ਸਕਦੀ। ਨਜ਼ਰਾਂ ਦੀ ਖਾਮੋਸ਼ੀ ਜਾਂ ਬੁੱਲਾਂ ਦੀ ਮੁਸਕਣੀ ਵਿਚ ਵੀ ਤਾਂ ਕਹਾਣੀ ਹੁੰਦੀ ਹੈ।

ਘੱਗਰ ਨੂੰ ਵੇਖਕੇ ਕਈ ਲੋਕਾਂ ਨੂੰ ਸਰਸਵਤੀ ਦਾ ਭੁਲੇਖਾ ਪੈਂਦਾ ਹੈ। ਪਰ ਸਰਸਵਤੀ ਅਤੇ ਘੱਗਰ ਦੋਵੇਂ ਹੀ ਨਾਲੋ ਨਾਲ ਵਗਣ ਵਾਲੇ ਸਾਡੇ ਅਤਿ ਪੁਰਾਤਨ ਦਰਿਆ ਨੇ, ਅਤੇ ਕੁਰੂਕਸ਼ੇਤਰ ਦਾ ਪਵਿੱਤਰ ਖੇਤਰ ਇਨ੍ਹਾਂ ਦੋਵਾਂ ਦਰਿਆਵਾਂ ਦੇ ਵਿਚਕਾਰ ਵਸਿਆ ਹੋਇਆ ਹੈ। ਲੋਕ ਕਹਿੰਦੇ ਨੇ, ਸਰਸਵਤੀ ਦੀ ਧਾਰ ਸੁਕ ਗਈ ਹੈ, ਪਰ ਕਿਵੇਂ ਮੰਨਾਂ

ਕੁਝ ਹੋਰ ਬਜ਼ੁਰਗ ਇਹ ਵੀ ਕਹਿੰਦੇ ਸੁਣੇ ਗਏ ਨੇ ਕਿ ਸਰਸਵਤੀ ਨਦੀ ਦੀ ਅਗਲੀ ਧਾਰ ਹੀ ਘੱਗਰ ਹੈ। ਪਰ ਸਚਾਈ ਦੀ ਕਸੌਟੀ ਤੇ ਇਹ ਗੱਲ ਸਹੀ ਨਹੀਂ ਸਾਬਿਤ ਹੁੰਦੀ। ਲੋਕ ਤਾਂ ਅਕਾਸ਼ ਗੰਗਾ ਨੂੰ ਵੀ ਅਸਮਾਨੀ ਨਦੀ ਮੰਨਦੇ ਨੇ ਪਰ ਸਰਸਵਤੀ ਤਾਂ ਸਾਡੀ ਧਰਤੀ ਤੇ ਵਗਣ ਵਾਲੀ ਇਕ ਮਹਾਨ ਨਦੀ ਹੈ।...ਲੋਕ ਸਰਸਵਤੀ ਤੇ ਘੱਗਰ 'ਚ ਅੰਤਰ ਦੀ ਪਛਾਣ ਕਿਉਂ ਨਹੀਂ ਕਰਦੇ ?

ਘੱਗਰ, ਅਰਥਾਤ ਦ੍ਰਿਸ਼ਦਵਤੀ ਸਿਰਮੌਰ (ਨਾਹਨ) ਦੇ ਨੇੜਲੇ ਪਰਬਤਾਂ ਵਿਚੋਂ ਟੁਰਕੇ ਅੰਬਾਲੇ ਦੇ ਕੋਲ ਦੀ ਚਲਦਾ ਹੋਇਆ, ਪਟਿਆਲੇ ਦੇ ਆਂਚਲ ਨਾਲ ਖਹਿ ਸਰਦਾ ਤੇ ਸਰਸਾ ਅਤੇ ਹਿਸਾਰ ਦੇ ਕੁਝ ਕੁ ਖੇਤਰ ਨੂੰ ਹਰਿਔਲ ਬਖ਼ਸ਼ਦਾ ਹੋਇਆ ਰਾਜਸਥਾਨ ਦੇ ਭਟਨੇਰ ਮਾਰੂ ਥਲ ਤਕ ਪੁਜ ਕੇ ਆਪਣੀ ਹੋਂਦ ਗੁਆ ਬਹਿੰਦਾ ਹੈ।

ਦੇਸ਼ ਦੇ ਬਟਵਾਰੇ ਮਗਰੋਂ ਲਹਿੰਦੇ ਪੰਜਾਬ ਦੇ ਲੋਕਾਂ ਨੇ, ਅਤੇ ਖਾਸ ਕਰਕੇ ਸਾਡੇ ਨਾਮਧਾਰੀਏ ਵੀਰਾਂ ਨੇ ਜਿਸ ਤਰ੍ਹਾਂ ਘੱਗਰ ਦੇ ਪਾਣੀਆਂ ਦੁਆਲੇ ਵਸਕੇ ਇਕ ਸੁਤੰਤਰ ਤੇ ਸਦਭਾਵਨਾ ਵਾਲੇ ਸਭਿਆਚਾਰ ਦਾ ਵਿਕਾਸ ਕੀਤਾ ਹੈ, ਉਸ ਨਾਲ ਵੀ ਘੱਗਰ ਦਾ ਮਾਣ ਵਧਿਆ ਹੀ ਹੈ। ਪਰ ਉਸ ਨੂੰ ਰੇਗਿਸਤਾਨ ਵਿਚ ਅਲੋਪ ਹੋਣੋਂ ਕੌਣ ਰੋਕੇ ?

ਪਰ ਇਸ ਦਾ ਸੋਕਾ ਨਾਮਧਾਰੀਏ ਵੀਰਾਂ ਨੇ ਭਰਪੂਰ ਫਸਲ ਦੇ ਰੂਪ ਵਿਚ ਬਦਲ ਕੇ, ਜੀਵਨ ਨਗਰ ਨੂੰ ਸਹੀ-ਅਰਥਾਂ ਵਿਚ ਜੀਵਨ ਨਗਰ ਬਣਾਕੇ, ਇਸ ਤਰ੍ਹਾਂ ਰਸਭਰਪੂਰ ਬਣਾ ਦਿਤਾ ਹੈ ਕਿ ਲੋਕ ਸੋਕੇ ਦੀ ਗੱਲ ਘਟ ਹੀ ਕਰਦੇ ਨੇ।

ਸਾਡੇ ਦੇਸ਼ ਦੇ ਹੋਰ ਵੀ ਬੇਸ਼ੁਮਾਰ ਦਰਿਆ ਵਗਦੇ ਨੇ, ਪਰ ਸਰਸਵਤੀ ਦਾ ਅਲੋਪ ਹੋ ਜਣਾ ਅਤੇ ਘੱਗਰ ਦਾ ਰੇਤ ਥੱਲ ਵਿਚ ਹੋਂਦ ਗੁਆ ਬਹਿਣਾ, ਇਹ ਰਹੱਸ ਬੜੇ ਚਿਰਾਂ ਤਕ ਮੇਰੀ ਸਮਝ 'ਚ ਨਹੀਂ ਸੀ ਆਇਆ। ਜਦੋਂ ਮੈਂ ਇਸ ਰਹੱਸ ਨੂੰ ਨਹੀਂ ਜਾਣ ਸਕਿਆ, ਉਦੋਂ ਤਕ ਘੱਗਰ ਨੂੰ ਵੀ ਨਹੀਂ ਪਛਾਣ ਸਕਿਆ।

ਭਾਈ ਕਾਨ੍ਹ ਸਿੰਘ ਨਾਭਾ ਨੇ ਘੱਗਰ ਨੂੰ ਘੱਰ-ਘੱਰ ਕਰਕੇ ਵਗਣ ਵਾਲਾ ਦਰਿਆ ਆਖਿਆ ਹੈ। ਇਸ ਦੇ ਪਾਣੀਆਂ ਵਿਚ ਬਹੁਤ ਹੀ ਤੇਜ਼ੀ ਅਤੇ ਰਵਾਨੀ ਸੀ, ਜਿਸ ਕਰਕੇ ਇਸ ਦੇ ਪਾਣੀਆਂ ਦੀ ਆਵਾਜ਼ ਦੂਰ-ਦੂਰ ਤਕ ਗੂੰਜਦੀ ਸੀ। ਬਲਕਿ, ਖੜਕਦੀ ਸੀ। ਵਧੇਰੇ ਪੱਥਰਾਂ ਦੀ ਰੋੜ੍ਹ ਕਾਰਣ।

ਪਰ ਉਹ ਦੇਸ਼ ਵਿਚ ਆਪਣੇ ਲੋਕਾਂ ਦੇ ਰਾਜ ਦਾ ਸਮਾਂ ਸੀ। ਸਭੇ ਹੀ ਲੋਕ ਇਸਤ੍ਰੀਆਂ ਦਾ ਸਤਿਕਾਰ ਕਰਦੇ ਸਨ। ਗਊ, ਗਰੀਬ ਅਤੇ ਵਿਦਵਾਨ ਬ੍ਰਾਹਮਣ ਨੂੰ ਮਾਨ ਦਿੰਦੇ ਸਨ, ਤੇ ਪ੍ਰਕਿਰਤੀ ਨਾਲ ਇਕਸੁਰਤਾ ਪ੍ਰਾਪਤ ਕਰਕੇ ਰਹਿੰਦੇ ਸਨ, ਜੀਉਂਦੇ ਸਨ।

ਜਿਨ੍ਹਾਂ ਦਿਨਾਂ ਵਿਚ ਮੈਂ ਚੰਡੀਗੜ੍ਹ ਰਹਿੰਦਾ ਸਾਂ, ਅਸੀਂ ਕਦੀ-ਕਦੀ ਘੱਗਰ ਦੇ ਕੰਢੇ ਤੇ ਉਸਰੇ ਹੋਏ ਗੁਰਦੁਆਰੇ ਨਾਢਾ ਸਾਹਿਬ ਦੇ ਦਰਸ਼ਨਾਂ ਲਈ ਜਾਇਆ ਕਰਦੇ ਸਾਂ। ਕਈ ਵਾਰ ਅਸੀਂ ਵੇਖਦੇ ਕਿ ਦਰਿਆ ਦੇ ਪਾਟ ਵਿਚ ਪਾਣੀ ਹੀ ਕਿਤੇ ਨਹੀਂ, ਅਤੇ ਕਈ ਵਾਰ ਸਾਡੇ ਕੋਲੋਂ ਦਰਿਆ ਦੇ ਪਾਣੀਆਂ ਵਿਚੋਂ ਲੰਘਣਾ ਔਖਾ ਹੋ ਜਾਂਦਾ ਸੀ। ਮੋਰਨੀ ਪਹਾੜੀਆਂ ਤੇ ਖਲੋ ਕੇ ਘੱਗਰ ਦੀ ਪਤਲੀ ਧਾਰ ਬਿਲਕੁਲ ਹੀ ਖਾਮੋਸ਼ ਨਜ਼ਰ ਆਉਂਦੀ। ਮੱਨੁਖੀ ਮਨ ਵਾਂਗ ਦਰਿਆ ਦੇ ਪਾਣੀ ਦੀ ਵੀ ਅਵਸਥਾ ਪਲ-ਪਲ ਪਿਛੋਂ ਵਧਦੀ ਅਤੇ ਘਟਦੀ ਰਹਿੰਦੀ ਹੈ। ਪਰ ਘੱਗਰ ਦੀ ਹਾਲਤ ਤਾਂ ਦਿਨੋ ਦਿਨ ਨਿੱਘਰਦੀ ਹੀ ਗਈ ਹੈ।

ਮਨੂ ਸਮਰਿਤੀ ਦੇ ਰਚਨ ਹਾਰੇ ਅਨੁਸਾਰ ਸਰਸਵਤੀ ਅਤੇ ਦ੍ਰਿਸ਼ਦਵਤੀ ਦਰਿਆਵਾਂ ਦੇ ਵਿਚਕਾਰਲਾ ਇਲਾਕਾ ਹੀ ਬ੍ਰਹਮਾਵਰਤ ਕਹਾਉਂਦਾ ਸੀ।

ਕੁਝ ਵੀ ਹੋਵੇ, ਮੈਂ ਜਦੋਂ ਸਰਸਵਤੀ ਨੂੰ ਲੱਭਣ ਲਈ ਨਿਕਲਿਆ ਤਾਂ ਮੈਂ ਜਿਸ ਦਰਿਆ ਦੇ ਕਿਨਾਰੇ ਤੇ ਪੁਜਾ, ਉਹ ਘੱਗਰ ਹੀ ਸੀ। ਪਰ ਮੈਂ ਵੇਖਿਆ ਇਥੇ ਉਸਦਾ ਉਹ ਜਲਵਾ ਨਹੀਂ ਸੀ, ਜੋਕਿ ਉਸ ਦੇ ਪਾਣੀਆਂ ਦ ਆਰੰਭਕ ਦੌਰ ਵਿਚ ਸੀ। ਕੀ ਸੂਰਜ ਦੀ ਰੌਸ਼ਨੀ ਹਰ ਇਕ ਲਈ ਇਕਸਾਰ ਨਹੀਂ ਲਿਸ਼ਕਦੀ ?

ਕਹਿੰਦੇ ਨੇ ਕਿ ਸੂਰਜਪੁਰ ਤੋਂ ਉਪਰ, ਪ੍ਰਵਾਨੂੰ ਦੇ ਆਂਚਲ ਵਿਚ ਕੌਸ਼ਲਿਆ ਨਦੀ ਦੀ ਬਰਸਾਤੀ ਧਾਰ ਵੀ ਘੱਗਰ ਵਿਚ ਹੀ ਡਿਗਦੀ ਹੈ। ਕਦੀ ਉਸ ਵਿਚ ਵੀ ਘੱਗਰ ਵਾਂਗ ਹੀ ਬੜਾ ਪਾਣੀ ਸੀ। ਪਤਾ ਨਹੀਂ ਲੋਕਾਂ ਦੀਆਂ ਬੇਹੂਦਗੀਆ ਨੂੰ ਵੇਖਕੇ ਹੀ ਸਿਰਮੌਰ ਦੇ ਪਹਾੜਾਂ ਤੋਂ ਬਰਫੀਲੇ ਸੋਮੇ ਸੁਕ ਗਏ ਹੋਣ। ਮਾਰਕੰਡਾ ਦਾ ਪਾਣੀ ਵੀ ਇਸ ਨਾਲ ਰਲਕੇ ਇਸ ਦੀ ਰਫ਼ਤਾਰ ਨਹੀਂ ਵਧਾ ਸਕਿਆ।

ਘੱਗਰ ਦੇ ਕਿਨਾਰੇ-ਕਿਨਾਰੇ ਜਦੋਂ ਮੈਂ ਟੁਰਿਆ ਤਾਂ ਬਸੰਤ ਦਾ ਮੌਸਮ ਸੀ ਪਰ ਜਦੋਂ ਸਰਸਾ ਕੋਲ ਦੀ ਲੰਘ ਕੇ ਭਟਨੇਰ ਦੇ ਰੇਤ-ਥਲ ਤਕ ਪੁਜਾ ਤਾਂ ਕੜਕਦੀ ਗਰਮੀ ਆਰੰਭ ਹੋ ਚੁਕੀ ਸੀ। ਮੇਰੀਆਂ ਅੱਖਾਂ ਸਾਹਮਣੇ ਦਰਿਆ ਦਾ ਪਾਣੀ ਤਾਂ ਚਮਕ ਰਿਹਾ ਸੀ। ਪਰ ਉਹ ਪਾਣੀ ਨਹੀਂ, ਕੇਵਲ ਛਲਾਵਾ ਹੀ ਸੀ। ਪਾਣੀ ਪਤਾ ਨਹੀਂ ਕਿਥੇ ਰਹਿ ਗਿਆ ਸੀ। ਕੀ ਦਰਿਆਵਾਂ ਦੇ ਪਾਣੀ ਵੀ ਧਰਤੀ ਨੂੰ ਕਦੀ ਇਸ ਤਰ੍ਹਾਂ ਧੋਖਾ ਦੇ ਜਾਂਦੇ ਨੇ ?...ਇਸ ਰਹੱਸ ਦੀ ਤਹਿ ਵਿਚ ਜ਼ਰੂਰ ਕੋਈ ਭੇਤ ਹੋਵੇਗਾ।

ਘੱਗਰ ਸਾਡੀਆਂ ਜਿੱਤਾਂ ਦਾ ਭਾਵੇਂ ਨਾ ਹੀ ਹੋਵੇ, ਪਰ ਸਾਡੀਆ ਹਾਰਾਂ ਦਾ ਗਵਾਹ ਜ਼ਰੂਰ ਹੈ।

ਕਹਿੰਦੇ ਨੇ ਕਿ ੧੧੯੩ ਦੇ ਨੇੜੇ ਤੇੜੇ, ਕਰਨਾਲ ਅਤੇ ਥੌਨੇਸਰ ਦੇ ਵਿਚਕਾਰ, ਸਰਸਵਤੀ ਅਤੇ ਘੱਗਰ ਦਰਿਆ ਦੇ ਪਾਣੀਆਂ ਕੋਲ ਹੀ ਪ੍ਰਿਥਵੀ ਰਾਜ ਚੌਹਾਨ ਅਤੇ ਸ਼ਹਾਬੁਦੀਨ ਗੌਰੀ ਵਿਚਕਾਰ ਅੰਤਮ ਘੋਲ ਹੋਇਆ ਸੀ, ਜਿਸ ਵਿਚ ਚਿਤੌੜ ਦਾ ਰਾਜਾ ਸਮਰ ਸਿੰਘ ਮਾਰਿਆ ਗਿਆ ਅਤੇ ਪ੍ਰਿਥਵੀ ਰਾਜ ਚੌਹਾਨ ਗੌਰੀ ਦਾ ਕੈਦੀ ਬਣਿਆ।

ਬਸ ਉਸ ਦਿਨ ਤੋਂ ਹੀ ਭਾਰਤ ਭੂਮੀ ਉਤੇ ਵਿਦੇਸ਼ੀ ਧਾੜਵੀਆਂ ਦੇ ਪੈਰ ਜੰਮਣ ਲੱਗ ਪਏ ਸਨ। ਫੇਰ ਤਾਂ ਚਲ ਸੋ ਚਲ। ਘੱਗਰ ਦੇ ਬੇਜ਼ੁਬਾਨ ਪਾਣੀਆਂ ਨੇ ਸਦੀਆਂ ਤੱਕ ਲਗਾਤਾਰ ਸਾਡੀਆਂ ਹਾਰਾਂ ਹੀ ਹਾਰਾਂ ਤੱਕੀਆਂ ਨੇ।

ਜਿਨ੍ਹਾਂ ਦੇ ਸਾਹਮਣੇ ਅਸੀਂ ਸਦਾ ਹਾਰਦੇ ਹੀ ਆਏ ਹਾਂ, ਉਨ੍ਹਾਂ ਕੋਲ ਕਿਹੜਾ ਮੂੰਹ ਲੈ ਕੇ ਜਾ ਸਕਦੇ ਹਾਂ ?

ਜੇਤੂ ਦੇ ਗਲੇ ਵਿਚ ਜਿਹੜੀ ਜੈ ਮਾਲਾ ਪਾਈ ਜਾਂਦੀ ਸੀ ਸ਼ਾਇਦ ਉਸਨੂੰ ਹੀ ਹਾਰ ਕਹਿੰਦੇ ਸਨ। ਲੋਕ ਜਿਤ ਕੇ ਵੀ ਜੈਮਾਲਾ ਪੁਆਣ ਵਾਸਤੇ ਝੁਕਦੇ ਸਨ। ਪਰ ਕੀ ਉਸ ਝੁਕਣ ਨੂੰ ਅਸੀਂ ਹਾਰ ਕਹਿ ਸਕਦੇ ਹਾਂ ?

ਸਦੀਆਂ ਤੋਂ ਲੈਕੇ ਹੁਣ ਤਕ ਲੋਕਾਂ ਦੇ ਗਲਾਂ ਵਿਚ ਜੈਮਾਲਾ ਪਾਉਣ ਦੇ ਧੰਦੇ ਵਿਚ ਤਾਂ ਅਸੀਂ ਬੜੇ ਮਾਹਰ ਹੋ ਗਏ ਹਾਂ। ਹਾਰ ਵੀ ਜਿੰਨੇ ਵਧੀਆ ਤੇ ਖੂਬਸੂਰਤ ਸਾਡੇ ਦੇਸ਼ ਚ, ਬਣਦੇ ਨੇ, ਹੋਰ ਕਿਤੇ ਨਹੀਂ ...

ਪਰ ਕੀ ਸਾਨੂੰ ਫੁੱਲਾਂ ਨਾਲ ਵੀ ਉਨਾਂ ਮੋਹ ਹੈ, ਜਿੰਨਾ ਕਿ ਹਾਰਾਂ ਨਾਲ ?

ਬੱਚੇ ਤਾਂ ਨਿਰੇ ਹੀ ਫੁੱਲ ਨੇ। ਪਰ ਅਸੀਂ ਤਾਂ ਉਨ੍ਹਾਂ ਨੂੰ ਫੁਲ ਵੀ ਨਹੀਂ ਸਮਝਦੇ, ਬੱਚੇ ਕੀ ਸਮਝਾਂਗੇ।

ਘੱਗਰ ਦੀ ਵੀਰਾਨੀ ਨੂੰ ਵੇਖਕੇ ਉਸਦੇ ਅਸਲੀ ਰੂਪ ਦੀ ਪਛਾਣ ਕਰਨੀ ਕਿੰਨੀ ਔਖੀ ਹੋ ਰਹੀ ਹੈ। ਅਸੀਂ ਬਹਾਰਾਂ ਦੇ ਚਾਹਵਾਨ, ਪੱਤਝੜ ਮਾਰੇ ਮੌਸਮ ਨੂੰ ਬਰਦਾਸ਼ਤ ਹੀ ਨਹੀਂ ਕਰ ਸਕਦੇ।

ਹਨੂਮਾਨ ਗੜ੍ਹ ਤੋਂ ਜਦੋਂ ਮੈਂ ਕੁਝ ਅਗੇ ਵਧਿਆ ਤਾਂ ਮੇਰੀਆਂ ਅੱਖਾਂ ਸਾਹਮਣੇ ਦੇਸ਼ ਦਾ ਉਹ ਨਕਸ਼ਾ ਵੀ ਲਟਕ ਗਿਆ ਜਿਸ ਵਿਚ ਦਰਿਆ ਘੱਗਰ ਰਾਜਸਥਾਨ ਦੇ ਮਾਰੂਥਲ ਨੂੰ ਪਾਰ ਕਰਕੇ ਕਿਤੇ ਬਹਾਵਲਪੁਰ ਦੇ ਕੋਲ ਦੀ ਲੰਘਦਾ ਹੋਇਆ ਦਰਿਆ ਸਿੰਧ ਨਾਲ ਜਾ ਰਲਦਾ ਸੀ। ਮਾਰੂਥਲ ਵਿਚ ਹਾਲੇ ਤਕ ਵੀ ਘੱਗਰ ਦਰਿਆ ਦੇ ਸੁੱਕੇ ਪਏ ਪਾੜ ਨੂੰ ਵੇਖਿਆ ਜਾ ਸਕਦਾ ਹੈ, ਮਹਿਸੂਸ ਕੀਤਾ ਜਾ ਸਕਦਾ ਹੈ।

ਪਰ ਸਾਡੇ 'ਚ ਏਨੀ ਹਿੰਮਤ ਹੀ ਕਿਥੇ ਰਹੀ ਹੈ ਕਿ ਹਕੀਕਤ ਦਾ ਸਾਹਮਣਾ ਕਰ ਸਕੀਏ।

ਮੈਂ ਕਈ ਵਾਰ ਸੋਚਦਾ ਹਾਂ ਕਿ ਕੀ ਕਦੀ ਸਿੰਧ ਦਰਿਆ ਨੂੰ ਵੀ ਇਹ ਖਿਆਲ ਆਇਆ ਹੋਵੇਗਾ ਕਿ ਉਸਦਾ ਪੁਰਾਣਾ ਸਾਥੀ ਘੱਗਰ ਕਿਥੇ ਰਹਿ ਗਿਆ ?

ਕੀ ਪਿੱਛੇ ਰਹਿ ਗਿਆਂ ਬਾਰੇ ਕਦੀ ਕੋਈ ਨਹੀਂ ਸੋਚਦਾ ? ਕੌਣ ਸੋਚਦਾ ਹੈ ?

ਆਪਣੇ ਸੋਮੇ ਕੋਲੋਂ ਬੜੀ ਤੇਜ਼ੀ ਨਾਲ ਚਲਣਾ ਤੇ ਫੇਰ ਰੇਤ ਵਿਚ ਗੁਆਚ ਜਿਹਾ ਜਾਣਾ। ਇਸ ਤੋਂ ਵੱਡਾ ਦੁਖਾਂਤ ਕੀ ਹੋ ਸਕਦਾ ਹੈ।

ਮੇਰਾ ਜੀਅ ਕਰਦਾ ਸੀ ਕਿ ਮੈਂ ਵੀ ਉਥੇ ਕਿਤੇ ਹੀ ਗੁਆਚ ਜਾਵਾਂ।

ਮੇਰੇ ਮਨ ਦੀ ਵੇਦਨ ਵੀ ਕੌਣ ਸੁਣਦਾ ਹੈ।

ਘੱਗਰ ਹਿਮਾਲਾ ਦੇ ਆਂਚਲ ਦੀਆਂ ਪਹਾੜੀਆਂ ਵਿਚੋਂ ਟੁਰਿਆ ਤੇ ਰਾਜਸਥਾਨ ਦੇ ਮਾਰੂਥਲ ਤਕ ਪੁਜਕੇ ਖਾਮੋਸ਼ ਹੋ ਗਿਆ। ਕਦੀ ਉਹ ਹਜ਼ਾਰ ਮੀਲ ਤੋਂ ਵਧ ਲੰਮੇਰਾ ਹੋਵੇਗਾ ਪਰ ਹੁਣ ਤਾਂ ੪੪੨ ਕਿ. ਮੀ. ਤੋਂ ਅਗੇ ਨਹੀਂ ਵਧਦਾ। ਬਸ ਖਾਮੋਸ਼। ਪਰ ਇਸ ਖਾਮੋਸ਼ੀ ਦਾ ਕਾਰਣ।

ਕੀ ਦਰਿਆਵਾਂ ਦੀ ਖਾਮੋਸ਼ੀ ਵਿਚ ਕੋਈ ਕਹਾਣੀ ਨਹੀਂ ਹੁੰਦੀ।

ਘੱਗਰ ਵਸਦੇ ਰਸਦੇ ਸ਼ਹਿਰਾਂ ਕੋਲ ਦੀ ਗੁਜ਼ਰਿਆ ਤੇ ਫੇਰ ਰੇਤ-ਥਲ ਵਿਚ ਜਾਕੇ ਬਹਿ ਗਿਆ। ਅਜ ਕਲ ਕੁਝ ਚਿਰ ਤਕ ਉਹ ਪੰਜਾਬ ਤੇ ਹਰਿਆਣੇ ਦੀ ਸੀਮਾ ਬਣਦਾ ਹੈ ਪਰ ਅਗੇ ਚਲ ਕੇ ਉਸਦਾ ਪਾਣੀ ਉਹਦਾ ਸਾਥ ਨਹੀਂ ਦਿੰਦੇ। ਸੂਰਜ ਦੀਆਂ ਕੜਕਦੀਆਂ ਦੁਪਹਿਰਾਂ ਅਤੇ ਮੱਸਿਆ ਦੀਆਂ ਹਨੇਰ ਭਰੀਆਂ ਰਾਤਾਂ ਨੂੰ ਵੀ ਘੱਗਰ ਰੇਤ-ਥੱਲ ਵਿਚ ਖਾਮੋਸ਼ ਪਿਆ ਰਹਿੰਦਾ ਹੈ। ਕੀ ਉਹ ਸਾਨੂੰ ਕੁਝ ਕਹਿੰਦਾ ਨਹੀਂ ?

ਸਾਨੂੰ ਤਾਂ ਸ਼ਾਇਦ ਏਨਾ ਵੀ ਚੇਤੇ ਨਹੀਂ ਰਿਹਾ ਕਿ ਯੁਧ ਖੇਤਰ ਵਿਚ ਜੇਕਰ ਸਾਡਾ ਕੋਈ ਸੱਕਾ ਸਹੋਦਰ ਵੀ ਮੁਕਾਬਲੇ ਲਈ ਖਲੋਤਾ ਹੋਵੇ ਤਾਂ ਉਸ ਅਗੇ ਨਿਵਣਾ ਬੁਜ਼ਦਿਲੀ ਹੈ।

ਕਹਿੰਦੇ ਨੇ ਕਿ ਜਦੋਂ ਅਰਜੁਨ ਆਪਣੇ ਗੁਰੂ ਭੀਸ਼ਮ ਪਿਤਾਮਾ ਨਾਲ ਬਾਣ-ਯੁਧ ਕਰਦਾ ਸੀ, ਤਾਂ ਪਹਿਲਾ ਤੀਰ ਉਨ੍ਹਾਂ ਦੇ ਚਰਨਾਂ ਵਿਚ ਮਾਰ ਲੈਂਦਾ ਸੀ। ਪਰ ਉਹ ਨਿਵਿਆ ਨਹੀਂ।

ਫੇਰ ਅਸੀਂ ਗੌਰੀ ਸਾਹਮਣੇਂ ਕਿਵੇਂ ਨਿਉਂ ਗਏ ?

ਇਕ ਵਾਰ ਜੁ ਅਸੀਂ ਨਿਵੇਂ ਤਾਂ ਸਾਡੀ ਧੌਣ ਮੁੜਕੇ ਸਿਧੀ ਕਿਉਂ ਨਹੀਂ ਹੋ ਸਕੀ। ਕੀ ਨਿਵ ਕੇ ਰਹਿਣਾ ਹੀ ਜ਼ਿੰਦਗੀ ਦਾ ਸੁਨਹਿਰੀ ਅਸੂਲ ਹੈ ?

ਕੁਰੂਕਸ਼ੇਤਰ ਦੇ ਯੁਧ ਵਿਚ ਜਦੋਂ ਭਗਵਾਨ ਕ੍ਰਿਸ਼ਨ ਨੇ ਗੀਤਾ ਦਾ ਉਚਾਰਣ ਕੀਤਾ ਸੀ, ਤਾਂ ਮੈਨੂੰ ਲਗਦਾ ਹੈ ਕਿ ਉਸ ਵੇਲੇ ਹੀ ਘੱਗਰ ਦੇ ਪਵਿਤਰ ਪਾਣੀਆਂ ਨੇ ਇਹ ਪ੍ਰ[illegible] ਕਰ ਲਿਆ ਹੋਵੇਗਾ ਕਿ ਉਹ ਸਦਾ ਹੀ ਹੱਕ ਅਤੇ ਇਨਸਾ[illegible] ਦਾ ਸਾਥ ਦੇਵੇਗਾ, ਸੁਤੰਤਰਤਾ ਖਾਤਿਰ ਘੋਲ ਕਰਨ ਵਾਲਿ[illegible] ਲਈ ਚਿਹਰਾ ਲਿਸ਼ਕਾਕੇ ਰਖੇਗਾ। ਪਰ ੧੧੯੩ ਵਿਚ ਜ[illegible] ਅਸੀਂ ਗੌਰੀ ਕੋਲੋਂ ਹਾਰੇ ਤਾਂ ਫੇਰ ਹਾਰਦੇ ਹੀ ਚਲੇ ਗਏ ਹਾਰਦੇ ਮੈਦਾਨਾਂ ਵਿਚ ਸਾਡਾ ਖੂਨ ਇਸੇ ਤਰ੍ਹਾਂ ਹੀ ਡੁਲ੍ਹ ਸੁੰਨ ਹੁੰਦਾ ਰਿਹਾ ਜਿਵੇਂ ਕਿ ਰੇਤਥਲ ਵਿਚ ਜਾਕੇ ਘੱ[illegible] ਸੁੰਨ ਹੋ ਜਾਂਦਾ ਹੈ।

ਭਗਵਾਨ ਨੇ ਵਚਨ ਦਿਤਾ ਸੀ ਕਿ ਜਦੋਂ-ਜਦੋਂ ਧਰਤੀ ਤੇ ਪਾਪ ਹੋਵੇਗਾ, ਉਹ ਖੁਦ ਇਥੇ ਆਕੇ ਪਾਪ [illegible] ਨਾਸ ਕਰਨਗੇ। ਪਰ ਸਾਡੇ ਕੋਲ ਏਨਾ ਹੀਆ ਹੀ ਕਿ[illegible] ਰਿਹਾ ਹੈ ਕਿ ਭਗਵਾਨ ਦੇ ਦਰਸ਼ਨ ਕਰ ਸਕੀਏ ?

ਕਈ ਬੰਦੇ ਤਾਂ ਲੋਕਾਂ ਦੇ ਦਿਲਾਂ ਵਿਚੋਂ ਹੀ ਭਗਵ[illegible] ਨੂੰ ਲੱਭ ਲੈਂਦੇ ਨੇ :

ਮੁਝੇ ਕਹਾਂ ਢੂੰਢੇ ਤੂ ਬੰਦੇ
ਮੈਂ ਤੋ ਤੇਰੇ ਪਾਸ ਰੇ।

ਪਰ ਸ਼ਾਇਦ ਅਸੀਂ ਮਨ ਵਿਚ ਧਾਰਨਾ ਬਣਾਕੇ ਬੈ[illegible] ਹੋਈਏ ਕਿ ਭਗਵਾਨ ਖੁਦ ਹੀ ਸਾਡੇ ਦਰਸ਼ਨਾਂ ਲਈ ਆਉਣਗੇ ਸਾਖਿਆਤ ਰੂਪ ਵਿਚ। ਕੀ ਇਸ ਤਰ੍ਹਾਂ ਸੰਭਵ ਹੈ ?

ਪਰ ਘੱਗਰ ਦੀ ਅਣਕਹੀ ਵੇਦਨਾ ਨੂੰ ਕਿਵੇਂ ਸੁਣਿ[illegible] ਜਾਵੇ !

ਜਦੋਂ ਦਰਿਆਵਾਂ ਦਾ ਪਾਣੀ ਮੁਕ ਜਾਂਦਾ ਹੈ [illegible] ਮੱਨੁਖ ਆਪਣੇ ਖੂਨ ਪ੍ਰਸੀਨੇ ਨਾਲ ਧਰਤੀ ਦੀ ਹਿੱਕ ਠਾ[illegible] ਹਨ। ਅਜ ਕਲ ਸਾਡੇ ਲੋਕ ਇਹੋ ਕੁਝ ਹੀ ਤਾਂ [illegible] ਰਹੇ ਨੇ !

ਕਹਿੰਦੇ ਨੇ ਕਿ ਕਈ ਵਾਰ ਤਾਂ ਦਰਿਆਵਾਂ ਵਸਦੇ-ਰਸਦੇ ਰਖਣ ਲਈ ਵੀ ਆਪਣਾ ਖੂਨ ਡੋਲਣਾ ਪੈਂ[illegible] ਹੈ। ਨਹੀਂ ?

ਕੀ ਇਸ ਤਰ੍ਹਾਂ ਨਹੀਂ ਹੋ ਸਕਦਾ ਕਿ ਅਸੀਂ ਆਪ[illegible] ਕਿਰਤ-ਕਮਾਈ ਦੇ ਖੂਨਪ੍ਰਸੀਨੇ ਨਾਲ ਘੱਗਰ ਦੇ [illegible] ਪਾੜ ਨੂੰ ਤਰ-ਬਤਰ ਕਰ ਦੇਵੀਏ ?

(ਸੁਣਦੇ ਹਾਂ ਕਿ ਹਰਿਆਣਾ ਅਤੇ ਰਾਜਸਥਾਨ ਦੀ ਸਰਕਾਰਾਂ ਘੱਗਰ ਦੇ ਦੁਆਲੇ ਦੇ ਬਨੇ ਉੱਚੇ ਕਰਕੇ ਉ[illegible] ਪਾਣੀਆਂ ਨੂੰ ਰੇਤ 'ਚ ਰੁਲਣੋਂ ਰੋਕਣ ਦਾ ਜਤਨ ਕਰ ਰਹੀ ਨੇ। ਮੁਬਾਰਕ।

ਕੀ ਫੇਰ ਵੀ ਘੱਗਰ ਦੇ ਸੁੰਨ ਤੇ ਖਾਮੋਸ਼ ਚਿਹਰੇ [illegible] ਰੌਣਕ ਨਹੀਂ ਆਵੇਗੀ ? ..ਸੂਰਜ ਦੀ ਰੌਸ਼ਨੀ ਤਾਂ ਸਭ[illegible] ਲਈ ਇਕੋ ਜਿਹੀ ਹੀ ਲਿਸ਼ਕਦੀ ਹੈ।

# ਮਹਾਰਾਜਾ ਰਣਜੀਤ ਸਿੰਘ ਦਾ ਮਾਂ-ਬੋਲੀ ਪੰਜਾਬੀ ਨਾਲ ਪਿਆਰ

ਲੇਖ: ਕਰਨਲ ਗੁਲਚਰਨ ਸਿੰਘ (ਰਿਟਾਇਰਡ)

ਮਹਾਰਾਜਾ ਰਣਜੀਤ ਸਿੰਘ ਨੇ ਆਪਣੀ ਸੁਘੜਤਾ ਅਤੇ ਬਾਹੂਬਲ ਦੁਆਰਾ ਇਕ ਰਾਜ ਸਥਾਪਤ ਕਰ ਲਿਆ ਸੀ। ਇਸ ਕੰਮ ਲਈ ਉਹਨਾਂ ਨੂੰ ਤਕਰੀਬਨ ਸਾਰੀ ਉਮਰ ਹੀ ਤਲਵਾਰ ਚਲਾਉਣੀ ਪਈ—ਉਹਨਾਂ ਦਾ ਸਾਰਾ ਸਮਾਂ ਲੜਾਈਆਂ, ਯੁੱਧਾਂ ਵਿਚ ਹੀ ਬਤੀਤ ਗਿਆ, ਜਿਸ ਕਾਰਨ ਉਹਨਾਂ ਨੂੰ ਆਪਣੇ ਰਾਜ ਪ੍ਰਬੰਧ ਵੱਲ ਘਟ ਹੀ ਧਿਆਨ ਦੇਣ ਦੀ ਫੁਰਸਤ ਮਿਲੀ। ਏਸੇ ਲਈ ਉਹਨਾਂ ਨੇ ਸਰਕਾਰੀ ਕੰਮਾਂ ਲਈ ਪਹਿਲਾਂ ਤੋਂ ਚੱਲੀ ਅਉਂਦੀ ਫਾਰਸੀ ਦੀ ਵਰਤੋਂ ਹੀ ਜਾਰੀ ਰੱਖੀ। ਇਸ ਦਾ ਨਤੀਜਾ ਇਹ ਹੋਇਆ ਕਿ ਉਹਨਾਂ ਦੇ ਵੇਲੇ ਦੇ ਸਰਕਾਰੀ ਕਾਗਜ਼ਾਤ ਜ਼ਿਆਦਾ ਤਰ ਫਾਰਸੀ ਵਿਚ ਹੀ ਮਿਲਦੇ ਹਨ।

ਇਸ ਤੋਂ ਇਹ ਨਤੀਜਾ ਨਹੀਂ ਕੱਢ ਲੈਣਾ ਚਾਹੀਦਾ ਜਿਵੇਂ ਕੁਝ ਕੁ ਨੇ ਕਢਿਆ ਹੈ ਕਿ ਉਹਨਾਂ ਨੂੰ ਪੰਜਾਬੀ ਬੋਲੀ ਨਾਲ ਪਿਆਰ ਨਹੀਂ ਸੀ। ਇਸ ਦੇ ਉਲਟ, ਜੇਕਰ ਨੀਝ ਲਾ ਕੇ ਵੇਖਿਆ ਜਾਏ ਤਾਂ ਪਤਾ ਲਗੇਗਾ ਕਿ ਇਕ ਸੱਚੇ ਪੰਜਾਬੀ ਵਾਂਗੂੰ ਉਹਨਾਂ ਨੂੰ ਪੰਜਾਬੀ ਬੋਲੀ ਨਾਲ ਅਤਿਅੰਤ ਪਿਆਰ ਸੀ। ਉਹਨਾਂ ਦੇ ਆਪਣੇ ਸਭ ਹੁਕਮ ਪੰਜਾਬੀ ਵਿਚ ਹੀ ਦਿੱਤੇ ਜਾਂਦੇ ਸਨ। ਇਹਨਾਂ ਹੁਕਮਾਂ ਦਾ ਉਹਨਾਂ ਦੇ ਦਰਬਾਰੀ ਫਾਰਸੀ ਵਿਚ ਉਲੱਥਾ ਕਰਕੇ ਮਹਾਰਾਜਾ ਸਹਿਬ ਨੂੰ ਸੁਣਵਾਉਂਦੇ ਹੁੰਦੇ ਸਨ। (ਮਹਾਰਾਜਾ ਸਾਹਿਬ ਭਾਵੇਂ ਫਾਰਸੀ ਨਹੀਂ ਸੀ ਪੜ੍ਹੇ ਹੋਏ, ਪਰ ਉਹਨਾਂ ਨੂੰ ਇਸ ਬੋਲੀ ਦੇ ਸਮਝਣ ਵਿਚ ਕਾਫ਼ੀ ਮੁਹਾਰਤ ਹੋ ਚੁਕੀ ਹੋਈ ਸੀ।) ਜੇਕਰ ਇਸ (ਉਲੱਥੇ) ਵਿਚ ਕੋਈ ਘਾਟ ਰਹਿ ਜਾਂਦੀ ਜਾਂ ਗ਼ਲਤੀ ਦਿਸਦੀ ਤਾਂ ਇਸ ਨੂੰ ਸੋਧਣ ਲਈ ਫੇਰ ਪੰਜਾਬੀ ਵਿਚ ਆਗਿਆ ਕਰ... ਅਤੇ ਦਰਬਾਰੀ ਇਸ ਦਾ ਫੇਰ ਫਾਰਸੀ ਵਿਚ ਅਨੁਵਾਦ ਕਰ... ਮਹਾਰਾਜਾ ਸਾਹਿਬ ਨੂੰ ਸੁਣਵਾਉਂਦੇ। ਇੰਝ ਹੁੰਦਾ ਰਹਿੰਦਾ। ਜਦੋਂ ਤਕ ਕਿ ਮਹਾਰਾਜਾ ਸਾਹਿਬ ਦੀ ਤਸੱਲੀ ਹੋ ਜਾਂਦੀ।

ਉਹ ਹਮੇਸ਼ਾ ਹੀ ਪੰਜਾਬੀ ਵਿਚ ਗੱਲ-ਬਾਤ ਕੀਤਾ ਕਰ... ਸਨ। ਆਪਣੇ ਰਾਜ ਵਿਖੇ ਆਏ ਰਾਜਦੂਤਾਂ, ਸਫੀਰਾਂ, ਨਵਾਬਾਂ ਅਤੇ ਰਾਜਿਆਂ, ਪਾਤਸ਼ਾਹਾਂ ਨੂੰ ਮਿਲਣ ਸਮੇਂ ... ਉਹਨਾਂ ਨਾਲ ਦੋ-ਭਾਸ਼ੀਏ ਰਾਹੀਂ ਪੰਜਾਬੀ ਵਿਚ ਹੀ ਗੱਲਬ... ਕੀਤਾ ਕਰਦੇ ਸਨ। ਜਦੋਂ ਰੋਪੜ ਅਤੇ ਫੀਰੋਜ਼ਪੁਰ ... ਅੰਗਰੇਜ਼ ਗਵਰਨਰ-ਜੱਨਰਲਾਂ ਨਾਲ ਇਹਨਾਂ ਦੀਆਂ ਮੀਟਿੰ... ਹੋਈਆਂ ਤਾਂ ਉਦੋਂ ਵੀ ਇਹਨਾਂ ਨੇ ਆਪਣੀ ਗੱਲ -ਬ... ਪੰਜਾਬੀ ਵਿਚ ਹੀ ਕੀਤੀ ਸੀ। ਸੀਤਾ ਰਾਮ ਕੋਹਲੀ ਲਿਖ... ਹਨ ਕਿ ਮਹਾਰਾਜਾ ਸਾਹਿਬ ਦੀ ਦਰਬਾਰੀ ਜ਼ੁਬਾਨ ਭ... ਫਾਰਸੀ ਸੀ, ਪਰ ਗੱਲਬਾਤ ਲਈ ਅਤੇ ਰੋਜ਼-ਮੱਰਾ ਦੇ ... ਲਈ ਪੰਜਾਬੀ ਹੀ ਵਰਤੀ ਜਾਂਦੀ ਸੀ।*

ਇਕ ਫਰਾਂਸੀਸੀ ਸੈਲਾਨੀ, ਜੈਕੋਮਾਂਟ, ਜਦ ਲਾ... ਆਇਆ ਤਾਂ ਉਹਨੇ ਰਣਜੀਤ ਸਿੰਘ ਨਾਲ ਮੁਲਕਾਤ ਕੀਤ... ਇਸ ਗੱਲਬਾਤ ਵਿਚ ਮਹਾਰਾਜਾ ਸਾਹਿਬ ਦੀ ਸੇਵਾ ਵਿ... ਆਏ ਬਦੇਸ਼ੀ ਅਫਸਰਾਂ ਦੀ ਵਫਾਦਾਰੀ ਦਾ ਵੀ ਜ਼ਿ... ਆਇਆ। ਇਸ ਤੇ, ਉਹ ਲਿਖਦਾ ਹੈ ਕਿ ਮਹਾਰ... ਸਾਹਿਬ ਨੇ ਇਕ ਬੜੀ ਵੱਡੀ ਸੌਂਹ ਖਾ ਕੇ ਉੱਚੀ ਆਵ... ਵਿਚ ਕਿਹਾ ਕਿ "ਜਰਮਨ, ਫਰਾਂਸੀਸੀ, ਅੰਗਰੇਜ਼ ਇਹ ... ਸਭ ਇਕੋ ਜਿਹੇ ਹੀ ਹਨ।" ਇਸ ਖ਼ਾਲੀ ਛੱਡੀ ਥਾਂ ... ਲਫ਼ਜ਼ ਬਾਰੇ ਉਹ ਲਿਖਦਾ ਹੈ ਕਿ "ਮੈਨੂੰ ਇਸ ਲਈ ਕ... ਲੰਮੀ ਥਾਂ ਛਡਣੀ ਚਾਹੀਦੀ ਸੀ, ਜੋ ਕਿ ਹਿੰਦੁਸਤਾਨੀ ... ਭਾਵੇਂ ਬੜੀ ਛੋਟੀ ਜਿਹੀ ਹੈ, ਪਰ ਇਹ ਏਨੀ ਜ਼ੋਰਦਾ... ਕਿ ਫਰਾਂਸੀਸੀ ਵਿਚ ਇਹ ਨੂੰ ਕਹਿਣ ਲਈ ਇਕ ਪੂਰੀ ਸ... ਦੀ ਲੋੜ ਹੈ।"** ਇਸ ਤੋਂ ਪੰਜਾਬੀ ਬੋਲੀ ਦੀ ਸੰਖੇ... ਅਤੇ ਇਹਦੇ ਜ਼ੋਰਦਾਰ ਹੋਣ ਦਾ ਸਬੂਤ ਮਿਲਦਾ ਹੈ।

---

*ਮਹਾਰਾਜਾ ਰਣਜੀਤ ਸਿੰਘ ਦਾ ਜੀਵਨ ਸੀਤਾ ਰਾਮ ਕੋਹਲੀ, ੨੫੫

**Jurney, Jacquemont, 222; "ਹਿੰਦੁਸਤਾਨੀ" ਤੋਂ ਉਹਦਾ ਮਤਲਬ ਸ਼ਾਇਦ "ਪੰਜਾਬੀ" ਸੀ, ਕਿਉਂਕਿ ਮਹਾਰ... ਸਾਹਿਬ ਤਾਂ ਸਭ ਨਾਲ ਹਮੇਸ਼ਾ ਪੰਜਾਬੀ ਵਿਚ ਹੀ ਗੱਲਬਾਤ ਕੀਤਾ ਕਰਦੇ ਸਨ।

ਇਕ ਵਾਰੀ ਮਹਾਰਾਜਾ ਸਾਹਿਬ ਅਤੇ ਉਹਨਾਂ ਦੇ ਦਰਬਾਰੀਆਂ ਵਿਚਕਾਰ ਲਾਹੌਰ ਨੇੜੇ ਇਕ ਬਾਗ਼ ਦੇ ਨਾਂ—ਸ਼ਾਲਾਮਾਰ—ਉਪਰ ਬਹਿਸ ਛਿੜ ਪਈ। ਮਹਾਰਾਜਾ ਸਾਹਿਬ ਦੇ ਵਿਚਾਰ ਅਨੁਸਾਰ "ਸ਼ਾਲਾਮਾਰ" ਦਾ ਪੰਜਾਬੀ ਵਿਚ ਮਤਲਬ ਹੈ "ਰੱਬ ਦੀ ਮਾਰ", ਜੋ ਕਿ ਸ਼ੁਭ ਨਹੀਂ ਮੰਨਿਆ ਜਾਂਦਾ। ਇਸ ਲਈ ਉਹ ਚਾਹੁੰਦੇ ਸਨ ਕਿ ਇਹ ਨਾਂ ਬਦਲ ਦਿਤਾ ਜਾਵੇ। ਇਸ ਤੇ ਇਕ ਦਰਬਾਰੀ ਨੇ ਬੇਨਤੀ ਕੀਤੀ ਕਿ "ਸ਼ਾਲਾਮਾਰ" ਇਕ ਤੁਰਕੀ ਲਫਜ਼ ਹੈ ਅਤੇ ਉਸ ਬੋਲੀ ਵਿਚ "ਸ਼ਾਲਾ" ਦਾ ਭਾਵ ਹੁੰਦਾ ਹੈ "ਖੁਸ਼ੀ" "ਆਨੰਦ" ਅਤੇ "ਮਾਰ" ਦਾ ਮਤਲਬ ਹੁੰਦਾ ਹੈ "ਅਸਥਾਨ"। ਸੋ "ਸ਼ਾਲਾਮਾਰ" ਦਾ ਮਤਲਬ ਹੁੰਦਾ ਹੈ "ਮੌਜ ਮੇਲੇ ਦਾ ਅਸਥਾਨ"। ਕੁਝ ਦਰਬਾਰੀਆਂ ਨੇ ਕਿਹਾ ਕਿ ਰਿਵਾਇਤ ਅਨੁਸਾਰ ਕਈ ਹੋਰ ਥਾਈਂ ਲਗਾਏ ਬਾਗਾਂ ਦੇ ਨਾਂ ਵੀ ਇਹੋ ਜਹੇ ਰਖੇ ਹਨ। ਇਸ ਤੇ ਮਹਾਰਾਜ ਨੇ ਹੱਸ ਕੇ ਕਿਹਾ ਕਿ ਪੰਜਾਬ ਪੰਜਾਬੀਆਂ ਦਾ ਦੇਸ਼ ਹੈ, ਅਤੇ ਇਸ ਦੇਸ਼ ਵਿਚ ਮਹੱਤਵਪੂਰਨ ਵਸਤਾਂ, ਅਸਥਾਨਾਂ, ਆਦਿਕ ਦੇ ਨਾਂ ਵੀ ਉਹਨਾਂ ਦੀ ਆਪਣੀ ਬੋਲੀ ਵਿਚ ਹੋਣੇ ਚਾਹੀਦੇ ਹਨ ਤਾਂ ਕਿ ਆਮ ਲੋਕੀ ਸਮਝ ਸਕਣ। ਇਸ ਤੇ ਦਰਬਾਰੀ ਲਾ-ਜੁਵਾਬ ਹੋ ਗਏ ਅਤੇ ਇਸ ਬਾਗ ਦਾ ਨਾਂ "ਸ਼ਾਲਾਬਾਗ" ਰਖ ਦਿਤਾ ਗਿਆ।

ਮਹਾਰਾਜਾ ਸਾਹਿਬ ਨੇ ਕਈ ਪੰਜਾਬੀ ਸ਼ਬਦ ਜਿਵੇਂ ਕਿ "ਇਸ਼ਨਾਨ", "ਪਰਸ਼ਾਦ" ਆਦਿਕ ਨੂੰ ਫਾਰਸੀ ਰੂਪ ਦੇਣੋਂ ਰੋਕੀ ਰਖਿਆ। ਉਹਨਾਂ ਦੇ ਆਪਣੇ ਦਸਤਖ਼ਤ ਅਤੇ ਸਰਕਾਰੀ ਮੁਹਰ ਪੰਜਾਬੀ ਵਿਚ ਹੁੰਦੇ ਸਨ। ਮੁਹਰ ਉਪਰ ਖੁਦਵਾਏ ਪੰਜਾਬੀ ਲਫਜ਼ ਸਨ: "ਅਕਾਲ ਸਹਾਇ, ਰਣਜੀਤ ਸਿੰਘ"। ਐਨ: ਡੀ: ਆਹੂਜਾ ਲਿਖਦਾ ਹੈ ਕਿ "ਰਣਜੀਤ ਸਿੰਘ ਦੀ ਪੰਜਾਬੀ ਦੀ ਸਹਾਇਤਾ ਸਦਕੇ ਹੀ ਹਾਸ਼ਮ ਵਰਗੇ ਪੰਜਾਬੀ ਲੇਖਕ ਦੀ ਹੌਸਲਾ ਅਫਜ਼ਾਈ ਹੋਈ, ਅਤੇ ਉਹਨੇ ਸ਼ੀਰੀ-ਫਰਹਾਦ, ਲੈਲਾ-ਮਜਨੂੰ, ਸੋਹਣੀ-ਮਹੀਵਾਲ, ਸੱਸੀ-ਪੁੰਨੂੰ ਵਰਗੇ ਕਿੱਸੇ ਪੰਜਾਬੀ ਵਿਚ ਲਿਖੇ।"

ਇਹ ਸੱਚ ਹੈ ਕਿ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਪੰਜਾਬੀ ਦੇ ਸਰਕਾਰੀ-ਭਾਸ਼ਾ ਬਣਨ ਦਾ ਇਕ ਚੰਗਾ ਮੌਕਾ ਹੱਥੋਂ ਜਾਂਦਾ ਰਿਹਾ, ਜਿਸ ਕਾਰਨ "ਇਹਦੀ ਉੱਨਤੀ ਵਿਚ ਕਾਫੀ ਰੁਕਾਵਟ ਪਈ।" ਫੇਰ ਵੀ, ਮਹਾਰਾਜਾ ਸਾਹਿਬ ਨੇ ਕਈ ਢੰਗਾਂ ਨਾਲ ਇਹਨੂੰ ਅਪਣਾਇਆ। ਇਸ ਦੇ ਨਤੀਜੇ ਵਜੋਂ, "ਦੀਵਾਨਾ" ਲਿਖਦਾ ਹੈ ਕਿ "ਉਸ ਵੇਲੇ ਦੇ ਕਈ ਉੱਚ-ਕੋਟੀ ਦੇ ਵਾਰਤਕ ਅਤੇ ਕਵਿਤਾ ਦੇ ਰੂਪ ਵਿਚ ਤਿਆਰ ਹੋਏ ਕੰਮਾਂ ਵਿਚ ਸਰਕਾਰ ਦੇ ਸਿੱਧੇ ਅਤੇ ਅਸਿੱਧੇ ਰਸੂਖ ਦਾ ਅਸਰ ਰੂਪਮਾਨ ਹੁੰਦਾ ਹੈ।" ਸੋ ਉਸ ਵੇਲੇ (ਗੁਰਮੁਖੀ) ਪੰਜਾਬੀ ਵਿਚ ਉਤਾਰਨਾਂ, ਟਿੱਪਣੀਆਂ ਅਤੇ ਡਾਇਰੀਆਂ ਮਿਲਦੀਆਂ ਹਨ। ਇਹਨਾਂ ਦੀ ਲਿਸਟ ਪਿਛੇ ਅੰਤਕਾਂ ਵਿਚ ਦਿਤੀ ਗਈ ਹੈ।

ਸਿੱਖਾਂ ਦੇ ਯੁਧ ਦੇ ਵੀ ਕਈ ਜ਼ਬਰਦਸਤ ਕਿੱਸੇ ਤਿਆਰ ਹੋਏ। ਸਿੱਖ ਸਿਪਾਹੀਆਂ ਨੇ ਕਈ ਨਵੇਂ ਲਫਜ਼ ਅਤੇ ਮੁਹਾਵਰੇ ਘੜੇ, ਜੋ ਕਿ "ਐਥੇ ਔਥੇ ਵੇਲੇ ਦੀ ਕਵਿਤਾ ਅਤੇ ਵਾਰਤਕ ਨੂੰ ਜਿਵੇਂ ਨਿੱਘ ਪਹੁੰਚਾਂਦੇ ਹਨ।" ਉਰਦੂ ਅਤੇ ਹਿੰਦੀ ਵਿਚੋਂ ਕਈ ਕਿਤਾਬਾਂ ਦੇ ਉਲਥੇ ਕੀਤੇ ਗਏ, ਅਤੇ ਕਈਆਂ ਨੂੰ ਸਿਰਫ ਗੁਰਮੁਖੀ ਅਖਰਾਂ ਵਿਚ ਪੰਜਾਬੀ ਦਾ ਰੂਪ ਦਿੱਤਾ ਗਿਆ। ਮਿਸਾਲ ਵਜੋਂ, ਪੰਜਾਬੀ ਹਿੰਦੂਆਂ ਦੀ ਖ਼ਾਤਰ, ਤੁਲਸੀ ਰਮਾਇਣ ਦਾ ਪੰਜਾਬੀ (ਗੁਰਮੁਖੀ ਲਿੱਪੀ) ਵਿਚ ਉਲੱਥਾ ਕਰਵਾਇਆ ਗਿਆ। ਜਰਨੈਲ ਮਤਾਬ ਸਿੰਘ ਦੀ ਆਗਿਆ ਅਨੁਸਾਰ, ਫਕੀਰ ਨੂਰ ਹੁਸੈਨ ਨੇ, ਭਾਗਵਤ ਗੀਤਾ ਦਾ ਫਾਰਸੀ ਬੋਲੀ ਵਿਚੋਂ ਪੰਜਾਬੀ (ਗੁਰਮੁੱਖੀ ਲਿੱਪੀ) ਵਿਚ ਉਲੱਥਾ ਕੀਤਾ। ਅਤੇ ੧੮੪੭ ਈ: ਵਿਚ ਅਤਰ ਸਿੰਘ ਨੇ ਉਰਦੂ ਦੀਆਂ ਰੁਮਾਂਟਿਕ ਕਿਤਾਬਾਂ ਨਿਹਾਲ ਅਤੇ ਗੁਲਬਦਨ ਨੂੰ ਪੰਜਾਬੀ (ਗੁਰਮੁੱਖੀ ਅੱਖਰਾਂ) ਦਾ ਰੂਪ ਦਿਤਾ। ਅੰਮ੍ਰਿਤਸਰ ਵਿਖੇ, ਨਿਰਮਲਿਆਂ ਨੇ ਪੰਜਾਬੀ ਲਿਟਰੇਚਰ ਵਿਚ ਕਾਫੀ ਵਾਧਾ ਕੀਤਾ।

ਉਪਰਲੀ ਲਿਖਤ ਤੋਂ ਸਪੱਸ਼ਟ ਹੁੰਦਾ ਹੈ ਕਿ ਮਹਾਰਾਜਾ ਰਣਜੀਤ ਸਿੰਘ ਨੂੰ ਅਪਣੀ ਬੋਲੀ ਨਾਲ ਕਿੰਨਾਂ ਸਨੇਹ ਸੀ। ਉਹ ਇਕ ਸੱਚੇ ਪੰਜਾਬੀ ਵਾਂਗੂ ਆਪਣੀ ਮਾਂ-ਬੋਲੀ ਉਪਰ ਫਖ਼ਰ ਕੀਤਾ ਕਰਦੇ ਸਨ। ਇਸ ਵਿਚ ਕੋਈ ਸ਼ੱਕ ਨਹੀਂ ਕਿ ਜੇਕਰ ਉਹਨਾਂ ਨੂੰ ਸਮਾਂ ਮਿਲਦਾ ਤਾਂ ਅਵੱਸ਼ ਹੀ ਉਹਨਾਂ ਨੇ ਪੰਜਾਬੀ ਦੇ ਵਿਕਾਸ ਲਈ ਹੋਰ ਜਤਨ ਕਰਨੇ ਸਨ।

ਬੋਲੀ ਦਾ ਸਬੰਧ ਉਸ ਦੇ ਇਲਾਕੇ ਨਾਲ ਹੁੰਦਾ ਹੈ, ਨਾ ਕਿ ਕਿਸੇ ਧਰਮ ਨਾਲ। ਜੇਕਰ ਬੋਲੀ ਦਾ ਆਧਾਰ ਧਰਮ ਹੁੰਦਾ ਤਾਂ ਦੁਨੀਆਂ ਭਰ ਦੇ ਈਸਾਈਆਂ ਦੀ ਇਕੋ ਹੀ ਬੋਲੀ ਹੁੰਦੀ; ਇੰਝ ਹੀ ਸਾਰੇ ਮੁਸਲਮਾਨਾਂ ਦੀ ਬੋਲੀ ਵੀ ਇਕੋ ਹੀ

ਹੁੰਦੀ। ਪਾਕਿਸਤਾਨ ਅਤੇ ਬੰਗਲਾ ਦੇਸ਼ ਦੇ ਅੱਡ ਹੋਣ ਦਾ ਇਕ ਵੱਡਾ ਕਾਰਨ ਬੋਲੀ ਹੀ ਸੀ — ਭਾਵੇਂ ਕਿ ਇਹ ਦੋਵੇਂ ਦੇਸ਼ ਮੁਸਲਮਾਨੀ ਹੀ ਹਨ। ਇਵੇਂ ਹੀ ਭਾਰਤ ਵਿਚ ਵਸਦੇ ਸਭ ਹਿੰਦੂਆਂ ਦੀ ਬੋਲੀ ਇਕ ਨਹੀਂ ਹੈ ; ਉਹਨਾਂ ਦੀਆਂ ਵੱਖ ਵੱਖ ਬੋਲੀਆਂ ਹਨ, ਜਿਵੇਂ ਕਿ ਪੰਜਾਬੀ, ਬੰਗਾਲੀ ਤੇਲਗੂ, ਤਾਮਿਲ, ਗੁਜਰਾਤੀ, ਮਰਾਠੀ, ਹਿੰਦੀ, ਆਦਿਕ। ਰਣਜੀਤ ਸਿੰਘ ਨੇ ਠੀਕ ਕਿਹਾ ਸੀ ਕਿ ਕਿਸੇ ਦੇਸ਼ ਵਿਚ ਉਹਦੀ ਅਪਣੀ ਹੀ ਬੋਲੀ ਵਰਤੀ ਜਾਣੀ ਚਹੀਦੀ ਹੈ।

## ਮਹਾਰਾਜਾ ਰਣਜੀਤ ਸਿੰਘ ਦੇ ਵੇਲੇ ਦੇ ਲੇਖਕ ਅਤੇ ਉਹਨਾਂ ਦੇ ਕੰਮ

### ਕਵਿਤਾ

| ਲੇਖਕ | ਕੰਮ |
|---|---|
| ਅਬਦੁਲ ਹਕੀਮ | ਯੂਸਫ ਜ਼ੁਲੇਖਾ (ਹਿੰਦੀ)। |
| ਅਹਿਮਦ ਯਾਰ | ਹਾਤਮ ਨਾਮਾ, ਹੀਰ, ਕਾਮਰੂਪ-ਕਮਲਤਾ, ਸੱਸੀ ਪੁੰਨੂੰ, ਰਾਜ ਬੀਬੀ, ਰਣਜੀਤ ਨਾਮਾ, ਜ਼ੁਲੇਖਾ, ਆਦਿਕ। |
| ਅਲੱਖ ਸ਼ਾਹ | ਸੱਸੀ ਪੁੰਨੂੰ। |
| ਗੁਮਨਾਮ | ਏਕਾਦਸ਼ੀ ਮਹਾਤਮ। |
| ਬਖਸ਼ ਵਜ਼ੀਰ | ਫਿਕਹ |
| ਬਾਲਮੁਕੰਦ | ਵਿਸ਼ਵ ਵਿਨੋਦ। |
| ਬਸੰਤ ਸਿੰਘ | ਬਸੰਤ ਸਜਾ, ਆਦਿਕ |
| ਚਰਨ ਸਿੰਘ | |
| ਦਿਆਲ ਸਿੰਘ | ਸੀ ਹਰਫੀ |
| ਗੰਗਾ ਰਾਮ | ਗੋਪੀ ਚੰਦ ਮੈਨਾ ਵਤੀ |
| ਗ਼ੁਲਾਮ | ਦੋਹਰੇ ਅਤੇ ਸੀ ਹਰਫੀ |
| ਗ਼ੁਲਾਮ ਜਿਲਾਨੀ ਰੁਹਤਕੀ | ਕਾਨੂੰਨ-ਏ-ਸਲਕ ਵਿਚ ਚੌਪਈ। |
| ਗੋਪਾਲ ਸਿੰਘ | ਸੀ-ਹਰਫੀਆਂ, ਮੰਝਾਰੀਆਂ, ਬਾਰਾਂ ਮਾਂਹ, ਆਦਿਕ |
| ਹਰਦਿਆਲ | ਵੈਰਾਗ ਸ਼ਾਤਕ, ਸਾਰਕਟਾਵੱਲੀ ਅਤੇ ਭਗਤ ਸ਼ਾਤਕ। |
| ਹਾਸ਼ਮ | ਦੋਹਰੇ, ਵਾਰਾਂ, ਸੱਸੀ, ਸੋਹਣੀ ਆਦਿਕ |
| ਇਲਾਹੀ ਬਖ਼ਸ਼ | ਨੂਰ ਨਾਮਾ। |
| ਇਮਾਮ ਬਖ਼ਸ਼ | ਬਹਿਰਾਮ ਗੋਰ ਅਤੇ ਚੰਦਰ ਬਦਨ। |
| ਜੈਮਲ | ਕਬਿਤ। |
| ਜਤੀ (ਜਾਤੀ) | ਨਿਦਾਨ ਗੰਗ। |
| ਕਪੂਰ ਚੰਦ | ਕਬਿਤ। |
| ਖੁਸ਼ਹਾਲ | ਕਾਫੀ। |
| ਮੇਘ ਸਿੰਘ | ਕਾਫੀ। |
| ਮੇਹਰ ਸਿੰਘ (ਪੁੱਤਰ ਕੇਸਰ ਸਿੰਘ ਦਾ) | ਬਾਰਾਂ ਮਾਂਹ, ਸੀ-ਹਰਫੀਆਂ, ਕਿੱਸਾ ਚੰਦਰ-ਭਾਗਾ, ੧੯੪ ਈਸਵੀ। |
| ਮੀਰਾਂ | ਦੋਹਰੇ। |
| ਮੁਹੰਮਦ ਮੁਸਲਿਮ | ਅਜਾਇਬ-ਉਲ-ਕਿੱਸੇ। |
| ਮੁਸ਼ਤਾਕ ਰਾਏ | ਹਿੰਗਲ ਪੂਰਨ। |
| ਨਸੀਰਾ ਫਜ਼ਲ ਸ਼ਾਹੀ | ਸੀ ਹਰਫੀ ਵਿਚ ਸਰਾਂਪਾ |
| ਨਿਹਾਲਾ | ਸਖੀ ਸਰਵੱਰ। |
| ਨਿਸਚਲ ਦਾਸ | ਵਿਚਾਰ ਸਾਗਰ। |
| ਪੀਰ ਮੁਹੰਮਦ | ਚੱਠਿਆਂ ਦੀ ਵਾਰ। |
| ਕਾਦਰ ਯਾਰ | ਪੂਰਨ ਭਗਤ ਦੀਆਂ ਸੀ-ਹਰਫੀਆਂ; ਮਿਹਰਾਜ ਨਾਮਾ ਸੋਹਣੀ ਮਹੀਵਾਲ, ਹਰੀ ਸਿੰਘ ਨਲਵਾ, ਰਾਜਾ ਰਸਾਲੂ |
| ਸਾਈਂਦਾਸ | ਸੀ-ਹਰਫੀਆਂ। |

| | |
|---|---|
| ਸੰਤ ਦਾਸ | ਮਝਾਨ (ਮਾਝਨ) |
| ਸੰਤੋਖ ਸਿੰਘ | ਅਮਰ ਕੋਸ਼, ਗੁਰੂ ਨਾਨਕ ਪਰਕਾਸ਼, ਗਰਬ ਗੰਜਨੀ ਟੀਕਾ, ਗੁਰ ਪਰਤਾਪ ਸੂਰਜ ਆਤਮ ਪੂਰਨ, ਬਾਲਮੀਕੀ ਰਮਾਇਣ। |
| ਸ਼ਾਹ ਮੁਹੰਮਦ | ਬੈਂਤ |
| ਸੁੱਖਾ ਸਿੰਘ | ਗੁਰ ਬਿਲਾਸ (੧੭੯੭) |
| ਸੁਲਤਾਨ ਅਹਿਮਦ | ਸੱਸੀ ਪਨੂੰ। |
| ਸੁਮੇਰ ਸਿੰਘ | ਗੁਰ ਚਰਿੱਤਰ ਦਰਪਨ |
| ਟਹਿਲ ਸਿੰਘ ( ) | ਅਲੰਕਾਰ ਸੁਧ ਸਾਗਰ |
| ਟਹਿਲ ਸਿੰਘ ( ) | ਸੀ-ਹਰਫੀਆਂ। |

ਵਾਰਤਕ

| | |
|---|---|
| ਕਿਸ਼ੋਰ ਦਾਸ | ਭਗਵਤ ਗੀਤਾ (ਮਹਾਤਮ ਨਾਲ) |
| ਨੂਰ ਹੁਸੈਨ | ਭਗਵਤ ਗੀਤਾ |
| ਪਰਤਾਪ ਸਿੰਘ | ਰਾਧਾ ਗੋਬਿੰਦ ਸੰਗੀਤ। |
| ਸੰਤੋਖ ਸਿੰਘ | ਨਾਨਕ ਪਰਕਾਸ਼, ਸੂਰਜ ਪਰਕਾਸ਼। |
| ਗੁਮਨਾਮ | ਅਕਬਰਨਾਮਾ ਅਤੇ ਅਦਲੇ-ਅਕਬਰੀ, ਬਾਈਬਲ (੧੮੧੫) ਨਵਾਂ ਹਿੱਸਾ (New Testament) |
| ਗੁਮਨਾਮ | ਇਤਿਹਾਸ, ਡਾਇਰੀਆਂ, ਮਹਾਂ ਭਾਰਤ, ਆਦਿ ਗਰੰਥ ਦੀ ਪਰਯਾਈ, ਸੂਰਜ ਪਰਕਾਸ਼, ਸਲੋਕ ਸਹਿਸ-ਕਰਿਤੀ ਟਿੱਪਣੀ ਸਹਿਤ, ਸਾਰੰਗਬਾਰ, ਸੁਖਮਨੀ ਟੀਕਾ। |

ਗੁਰਮੁੱਖੀ ਲਿੱਪੀ ਵਿਚ ਲਿਖਣਾ (Translitera·ions)

| | |
|---|---|
| ...... | ਭੂਪ ਭੂਖਣ। |
| ਦੇਵੀ ਦਾਸ | ਕੁੰਡਲੀਆਂ। |
| ਪਦਮਾਕਰ | ਜਗਤ ਬਿਨੋਦ, ਨੌ ਨਿਹਾਲ—ਗੁਲਬਦਨ। |

---

## ਪੰਜਾਬੀ ਸਾਹਿਤ ਟਰੱਸਟ ਢੁਡੀਕੇ

**ਇਸ ਸਾਲ ਗਿਆਰਾਂ ਗਿਆਰਾਂ ਸੌ ਰੁਪਏ ਦੇ ਪੰਜ ਸਾਹਿਤਕ ਇਨਾਮ ਦੇ ਰਿਹਾ ਹੈ।**

(੧) ਚੌਥਾ ਬਾਵਾ ਬਲਵੰਤ ਇਨਾਮ ਸ੍ਰ. ਸੰਤੋਖ ਸਿੰਘ ਧੀਰ (੨) ਦੂਜਾ ਬਲਰਾਜ ਸਾਹਨੀ ਇਨਾਮ ਸ੍ਰ: ਸੁਖਬੀਰ ਸਿੰਘ ਬੰਬਈ (੩) ਵਸ਼ੇਸ਼ ਇਨਾਮ ਸ੍ਰ. ਜਸਵੰਤ ਸਿੰਘ ਵਿਰਦੀ ਕਪੂਰਥਲਾ (੪) ਵਸ਼ੇਸ਼ ਘਾਲਣਾ ਇਨਾਮ ਸ. ਵਣਜਾਰਾ ਬੇਦੀ ਦਿਲੀ।

ਨਕਦ ਰਕਮ ਤੋਂ ਬਿਨਾ ਸਭ ਨੂੰ ਟਰਾਫੀਆਂ ਤੇ ਸ਼ਾਲਾ ਭੇਟ ਕੀਤੀਆਂ ਜਾਣਗੀਆਂ ਕੋਸ਼ਸ਼ ਕਰਾਂਗੇ ਬਲਰਾਜ ਸਾਹਨੀ ਇਨਾਮ ਸੁਖਬੀਰ ਜੀ ਨੂੰ ਬੰਬਈ ਵਿਚ ਦਿਤਾ ਜਾਵੇ ਤੇ ਬਾਕੀ ਸਤਿਕਾਰ ਜੋਗ ਹਸਤੀਆਂ ਨੂੰ ਦਿਲੀ ਵਿਚ ਸਨਮਾਨਿਆ ਜਾਵੇ। ਇਹ ਸਨਮਾਨ ਸਮਾਗਮ ਦਸੰਬਰ ੧੯੮੧ ਦੀਆਂ ਤਾਰੀਖਾਂ ਵਿਚ ਕੀਤੇ ਜਾਣਗੇ।

ਟਰਸਟ ਵਲੋਂ ਪ੍ਰਾਰਥਕ
ਜਸਵੰਤ ਸਿੰਘ ਕੰਵਲ ਜ: ਸ.

# ਆਪਣੇ ਪਤੀ ਦਾ ਖਿਆਲ ਰਖੋ

—ਸੋਹਜ ਪਾਲ

ਪਤੀ ਘਰ ਆਇਆ ਤਾਂ ਪਤਨੀ ਨੇ ਮਹਿਸੂਸ ਕੀਤਾ ਕਿ ਉਹ ਕਾਫੀ ਉਦਾਸ ਤੇ ਦੁਖੀ ਲਗ ਰਿਹਾ ਸੀ। ਪਤਨੀ ਹੋਰ ਸਾਰੇ ਹੀ ਕੰਮ ਛਡਕੇ ਝਟ ਉਹਦੇ ਮਾਨਸਿਕ ਤਨਾਉ ਦੂਰ ਕਰਨ 'ਚ ਜੁਟ ਗਈ। ਉਹਨੇ ਆਪਣੇ ਪਤੀ ਨੂੰ ਕਈ ਦਿਲਚਸਪ ਗੱਲਾਂ ਸੁਣਾਈਆਂ, ਕਈ ਅਨੋਖੇ ਕਿੱਸੇ ਦਸੇ ਅਤੇ ਹੋਰ ਕਈ ਢੰਗਾਂ ਨਾਲ ਚੋਹਲ ਕੀਤੇ। ਜਦੋਂ ਪਤਨੀ ਨੇ ਵੇਖਿਆ ਕਿ ਉਹਦਾ ਪਤੀ ਤਨਾਉ ਤੋਂ ਮੁਕਤ ਹੋ ਗਿਆ ਹੈ, ਤਦ ਉਹਨੇ ਪਤੀ ਸਾਹਮਣੇ ਉਹਦੀ ਡਾਕ ਰਖ ਦਿਤੀ। ਉਹ ਹਰ ਵੇਲੇ ਇਸ ਜਤਨ ਵਿਚ ਰਹਿੰਦੀ ਸੀ ਕਿ ਪਤੀ ਤਨਾਉ ਮੁਕਤ ਹੋਕੇ ਹੀ ਡਾਕ ਨੂੰ ਵੇਖੇ। ਪਤੀ ਨੇ ਵੈਸੇ ਤਾਂ ਪਤਨੀ ਨੂੰ ਇਹ ਖੁਲ੍ਹ ਵੀ ਦਿਤੀ ਹੋਈ ਸੀ ਕਿ ਉਹ ਉਸ ਦੀ ਸਾਂਝੀ ਡਾਕ ਖੋਲ੍ਹ ਲਿਆ ਕਰੇ, ਪਰ ਉਹ ਅਕਸਰ ਇਸ ਤਰ੍ਹਾਂ ਨਹੀਂ ਸੀ ਕਰਦੀ। ਚਿੱਠੀਆਂ ਪੜ੍ਹਕੇ ਪਤੀ ਉਸ ਨੂੰ ਕਈ ਦਿਲਚਸਪ ਗੱਲਾਂ ਦਸਣ ਲਗ ਪਿਆ ਤੇ ਪਲਾਂ ਵਿਚ ਹੀ ਘਰ ਕਹਿਕਹਿਆਂ ਨਾਲ ਭਰ ਗਿਆ। ਪਤਨੀ ਆਪਣੇ ਪਤੀ ਦੀ ਹਰ ਗੱਲ ਬੜੇ ਧਿਆਨ ਨਾਲ ਸੁਣ ਰਹੀ ਸੀ ਤੇ ਉਸ ਦੀ ਹਰ ਖੁਸ਼ੀ ਵਿਚ ਖੁਸ਼ ਹੋ ਰਹੀ ਸੀ। ਇਸ ਤਰ੍ਹਾਂ ਦੀਆਂ ਬਹੁਤ ਸਾਰੀਆਂ ਛੋਟੀਆਂ ਛੋਟੀਆਂ ਗੱਲਾਂ ਕਰਕੇ ਹੀ ਪਤੀ ਇਹ ਮਹਿਸੂਸ ਕਰਦਾ ਸੀ ਕਿ ਉਸ ਦੀ ਪਤਨੀ ਉਸ ਦੀ ਸਭ ਤੋਂ ਵਧੀਆ ਮਿੱਤਰ, ਵਫਾਦਾਰ ਸਾਥੀ, ਦੁਖ-ਸੁਖ ਦੀ ਭਾਈਵਾਲ ਅਤੇ ਉਸ ਦੇ ਦਿਲ ਦੀ ਧੜਕਣ ਨੂੰ ਸੁਣਨ ਵਾਲੀ ਮਹਿਬੂਬਾ ਹੈ। ਲੋਕ ਹੈਰਾਨ ਹੁੰਦੇ ਸਨ ਕਿ ਕੀ ਪਤੀ-ਪਤਨੀ ਵੀ ਆਪਸ ਵਿਚ ਇਸ ਤਰ੍ਹਾਂ ਮੁਹੱਬਤ ਕਰ ਸਕਦੇ ਨੇ ? ਪਰ ਇਹ ਹਕੀਕਤ ਹੈ ਕਿ ਉਹ ਦੋਵੇਂ ਇਕ ਦੂਸਰੇ ਨੂੰ ਸਮਝਦੇ ਤੇ ਮੁਹੱਬਤ ਕਰਦੇ ਸਨ।

ਆਧੁਨਿਕ ਜੁਗ ਵਿਚ ਜਦੋਂ ਕਿ ਇਸਤ੍ਰੀਆਂ ਨਾਲੋਂ ਆਦਮੀ ਮਾਨਸਿਕ ਤੌਰ ਤੇ ਬਹੁਤੇ ਪਰੇਸ਼ਾਨ ਰਹਿਣ ਲਗ ਪਏ ਨੇ, ਤਾਂ ਪਤਨੀਆਂ ਦਾ ਇਹ ਬੜਾ ਵੱਡਾ ਫਰਜ਼ ਬਣ ਜਾਂਦਾ ਹੈ ਕਿ ਉਹ ਆਪਣੇ ਪਤੀਆਂ ਦਾ ਹਰ ਵੇਲੇ ਖਿਆਲ ਰਖਣ। ਉਨ੍ਹਾਂ ਦੀਆਂ ਚਿੰਤਾਵਾਂ ਸੁਣਨ, ਉਨ੍ਹਾਂ ਦਾ ਕਾਰਣ ਲੱਭਣ ਅਤੇ ਪਤੀਆਂ ਨੂੰ ਹਰ ਵੇਲੇ ਪ੍ਰਸੰਨ ਚਿੱਤ ਰਖਣ ਦੇ ਆਹਰ ਵਿਚ ਰਹਿਣ। ਇਸ ਦੇ ਉਲਟ ਜੇਕਰ ਪਤਨੀਆਂ ਅਜ ਦੇ ਦੌਰ ਵਿਚ ਆਪਣੇ ਪਤੀਆਂ ਵਲੋਂ ਅਨਗਹਿਲੀ ਵਰਤਦੀਆਂ ਰਹਿਣਗੀਆਂ ਤਾਂ ਪਤੀਆਂ ਦੀ ਛੋਟੀ ਤੋਂ ਛੋਟੀ ਚਿੰਤਾ ਵੀ ਲਾਵੇ ਵਾਂਗ ਵਿਸਫੋਟਕ ਬਣ ਕੇ ਘਰ ਭਰ ਨੂੰ ਤਬਾਹ ਕਰ ਸਕਦੀ ਹੈ।

ਕਈ ਪਤੀਆਂ ਨੂੰ ਘਰ ਪੁਜ ਕੇ ਸਾਰੇ ਦਿਨ ਦੀ ਕਾਰਗੁਜ਼ਾਰੀ ਦਾ ਕਿੱਸਾ ਪਤਨੀਆਂ ਨੂੰ ਸੁਣਾਨ ਦੀ ਕਾਹਲ ਰਹਿੰਦੀ ਹੈ ਪਰ ਪਤਨੀਆਂ ਉਨ੍ਹਾਂ ਨੂੰ ਬੜਾ ਬੋਰ ਸਮਝਦੀਆਂ ਹਨ ਤੇ ਰਸੋਈ ਵਿਚੋਂ ਹੀ ਨਹੀਂ ਨਿਕਲਦੀਆਂ। ਇਹ ਕੋਈ ਚੰਗੀ ਗੱਲ ਨਹੀਂ। ਅਜ ਪਤਨੀਆਂ ਤਾਂ ਹੀ ਸੁਖੀ ਰਹਿ ਸਕਦੀਆਂ ਨੇ ਜੇ ਕਰ ਉਨ੍ਹਾਂ ਦੇ ਪਤੀ ਖੁਸ਼ ਹੋਣਗੇ। ਇਸ ਤਰ੍ਹਾਂ ਕਰਨ ਦਾ ਸਭ ਤੋਂ ਸੌਖਾ ਤਰੀਕਾ ਇਹੋ ਹੀ ਹੈ ਕਿ ਪਤਨੀਆਂ ਨੂੰ ਆਪਣੇ ਪਤੀਆਂ ਦੇ ਸੁਭਾ, ਦਿਲਚਸਪੀਆਂ ਅਤੇ ਲੋੜਾਂ ਨੂੰ ਸਮਝਕੇ ਉਨ੍ਹਾਂ ਦਾ ਸਭ ਤੋਂ ਵਧ ਧਿਆਨ ਰਖਣਾ ਚਾਹੀਦਾ ਹੈ। ਰਖਣ ਵੀ ਕਿਉਂ ਨਾ ?

ਕਈ ਵਾਰ ਇਸ ਤਰ੍ਹਾਂ ਵੀ ਹੁੰਦਾ ਹੈ ਕਿ ਪਤੀ ਆਪਣੀ ਪਤਨੀ ਨੂੰ ਸੌ ਗੱਲਾਂ ਦਸਣ ਦੇ ਖਿਆਲ ਨਾਲ ਕਾਹਲੀ 'ਚ ਘਰ ਪੁਜਦਾ ਹੈ। ਪਰ ਪਤਨੀ ਜਾਂ ਤੇ ਜੁੱਤੀ ਖਰੀਦਣ ਗਈ ਹੋਈ ਹੁੰਦੀ ਹੈ, ਨਹੀਂ ਤੇ ਸਬਜ਼ੀ ਵਾਲੇ ਨਾਲ ਪਟਾਖ ਰਹੀ ਹੁੰਦੀ ਹੈ। ਹੋਰ ਨਹੀਂ ਤਾਂ ਗੁਆਂਢਣ ਨਾਲ ਹੀ ਲੜ ਰਹੀ ਜਾਂ ਕਿਸੇ ਕੁੜੀ ਦੇ ਦੌੜ ਜਾਣ ਦਾ ਕਿੱਸਾ ਦੁਹਰਾ ਰਹੀ ਹੁੰਦੀ ਹੈ। ਪਰ ਉਹ ਇਹ ਨਹੀਂ ਸੋਚਦੀ ਕਿ ਉਸ ਦੇ ਪਤੀ ਨੂੰ ਉਸ ਵੇਲੇ ਉਸ ਦੀ ਕਿੰਨੀ ਲੋੜ ਹੁੰਦੀ ਹੈ। ਜੇਕਰ ਔਰਤ ਇਹ ਸੌਖੀ ਜਿਹੀ ਗੱਲ ਆਸਾਨੀ ਨਾਲ ਸਮਝ ਲਵੇ ਤਾਂ ਘਰ ਸਵਰਗ ਬਣ ਜਾਂਦਾ ਹੈ, ਨਹੀਂ ਤਾਂ ਨਰਕ। ਜਦੋਂ ਪਤੀ ਮਹਿਸੂਸ ਕਰਦਾ ਹੈ ਕਿ ਉਸ ਦੀ ਪਤਨੀ ਉਹਦੇ ਵਲ ਧਿਆਨ ਨਹੀਂ ਦਿੰਦੀ, ਉਹਦੇ ਘਰ ਪੁਜਣ ਤੇ ਵੀ ਖੁਥੜ ਜਿਹੇ ਕਪੜਿਆਂ ਵਿਚ ਹੀ ਘੁੰਮਦੀ ਫਿਰਦੀ ਹੈ ਅਤੇ ਚਿਹਰੇ ਤੇ ਮੋਹ ਭਰੀ ਮੁਸਕਣੀ ਲਿਆ ਕੇ ਉਸ ਦਾ ਸੁਆਗਤ ਨਹੀਂ ਕਰਦੀ ਤਾਂ ਪਤੀ ਦਿਲ ਦੀਆਂ

